[Raja Bhalindra Singh]

I have visited a number of villages where land reclamation was going on and I feel that the Punjab peasantry generally wants this land reclamation to take place. There are very few people among the peasantry who are against it. But what has happened is that a certain area which has been reclaimed was *Kallar* or saline land. That is a big mistake which was made in Pepsu. I know of vast tracts of land which were reclaimed at a considerable expense. But if you go there, you will see that that land is exactly the same as it was when the reclamation operations were undertaken there. I would, therefore, suggest that the Agriculture Department should keep this point in view. They should ensure that the officials who are deputed to select waste land for reclamation select only that land which is not saline or which is not liable to become waste land after money has been spent on its reclamation.

**श्री मंगल सैन** (रोहतक) : यह जो supplementary demand आज हमारे सामने है इस विषय में सर्व प्रथम मैं यह कहना चाहता हूं कि 14,000 एकड़ जमीन जो reclaim की जाएगी उस में 4,660 टन अन्न पैदा हो सकता है। यह चीज़ पहली पंच वर्षीय योजना में भी include की गई थी। आज सारे देश में अनाज की किल्लत है और इस कारण से हाहाकार मचा हुआ है, जनता में परेशानी है, मुनाफाखोर तबका मुनाफा कमाता है। ना मालूम इस लाभकारी योजना को क्यों drop कर दिया गया था। ना मालूम सरकार जनता के हित की चीज़ों को क्यों drop कर देती है? अब इस धरती को फिर से उपजाऊ बनाने के लिये यदि मशीनों को प्रयोग में लाया जायेगा तो वह हमारे देश के लिये इतना लाभकारी नहीं होगा। यदि मशीनों के स्थान पर मज़दूर लोगों को जो कि मेहनत करना चाहते हैं और इस काम से भली भांति वाकिफ हैं इस काम पर लगाया जाए तो इस से बहुत लाभ होगा। एक तो यह कि आज कल बेकारी का भूत जो कि मुंह बाए हमारे देश में बढ़ा चला आ रहा है कुछ हद तक उस की रोक थाम हो जाएगी और दूसरे मशीनरी मंगवाने में देश का पैसा बाहर नहीं जाएगा बल्कि अपने देश में ही रहेगा और इस के इलावा foreign exchange की कठिनाई का सामना नहीं करना पड़ेगा। बेकार लोगों को चंद दिनों के लिये रोटी खाने को मिल जाएगी वही गनीमत होगी। इस के साथ मैं यह भी निवेदन करना चाहता हूं कि इस में यह लिखा हुआ है कि वह धरती उपजाऊ बन जाएगी, सरसब्ज़ बन जाएगी, खेती करने के योग्य बन जाएगी और वह उन्हीं लोगों को दी जाएगी जो कि उस पर काबिज़ हैं। लेकिन हमें इस बात पर पूर्णत: शंका है। स्पष्ट बात यह है कि हकूमत करने वाला दल बहुत सख्त है। अब शायद हाई कमांड के डांट डपट करने से शायद वह कुछ नर्म पड़ गया है। बड़े बड़े मंत्रियों पर भी अजीब अजीब आक्षेप लगाए जाते हैं। कहा जाता है कि धरती बांटी जाएगी, मेरा तो विचार है कि यह भी उसी तरह से बांटी जाएगी जिस प्रकार कि हमारे इलाके में भी बाहर से ला ला कर लोगों को बिठलाया जाता है। ये सब राजनैतिक चालें हैं। मैं चाहता हूं कि धरती बांटते समय इस बात का ध्यान रखा जाए कि उसी इलाके के लोग हों जहां पर कि धरती है और landless लोग हों। जो लोग होशियार और चालाक होते हैं, जो वज़ीरों के रिश्तेदार हैं और उन के दायें बायें रहते हैं वही लोग ज़मीन ले जाते हैं, ऐसा नहीं होना चाहिये।

**श्री रूप सिंह फूल** (हमीरपुर रिजर्वड) : अध्यक्ष महोदय, यह जो ज़मीन पर खर्च किया जा रहा है मैं समझता हूं कि सरकारी खज़ाना गोया ज़ाया किया जा रहा है। जितना रकबा इस रकम से reclaim करना है, अगर सरकार मेरे सुझाव को माने तो इतना ही रकबा थोड़ी रकम में reclaim किया जा सकता है और उपज भी ज्यादा बढ़ सकती है। आप देखते हैं कि पंजाब में Landless tenants और मुज़ारों का आम मसला है। जो landless labourers हैं और tenants हैं अगर उन को यही ज़मीन दे दी जाए तो वे लोग अपने खर्च पर ही ज़मीन को reclaim कर लेंगे, सरकारी खर्च भी नहीं लेंगे और reclamation भी बेहतर होगी। इस तरह से पैदावार में काफी इज़ाफा हो जाएगा। हर ज़िले में ऐसी जमीन पड़ी हुई है जिस के लिये मुजारे चाहते हैं कि उन को हकेमलकियत दिया जाए, उन को अधिकार हो। चूंकि उन को तसल्ली नहीं दी जाती कि उन को हकेमलकियत दिया जाएगा और उन को बेदखल नहीं किया जाएगा वे समझते हैं कि एक दिन उन को उस ज़मीन से निकाल दिया जाएगा जिस पर वे काबिज़ हैं। यही कारण है कि उपज में इज़ाफा नहीं हो रहा। यह साढ़े चौदह लाख रुपये की रकम रखना फज़ूल खर्ची है। इस को reclamation के काम पर खर्च करने की बजाए tenants को दिया जाना चाहिए जो कि जमीन को मुफ्त reclaim कर के उपज में इज़ाफा करेंगे।

**श्री राम प्यारा** (करनाल): स्पीकर साहिब, मैं तो सिर्फ इतनी ही बात गवर्नमैंट के नोटिस में लाना चाहता हूं कि यह काम बड़ा अच्छा है। करनाल के ज़िले में भी कुछ रकबा reclaim किया जाएगा। पहले भी वहां पर इस Department का office था। दो तीन साल तक काम होता रहा। कुछ भी ज़मीन reclaim नहीं हुई। कितनी देर से Anti Corruption Department वाले enquiry कर रहे हैं। खर्च तो बहुत ज्यादा हुआ है लेकिन ज़मीन एक एकड़ भी reclaim नहीं हुई। यह proposal तो बहुत अच्छी है। लेकिन इस से ग़रीब लोगों को कुछ फ़ायदा नहीं होगा और न ही कुछ ज़मीन reclaim होगी। हां, यह बात ज़रूर है कि अफ़सर लोग अपनी हालत अच्छी बना लेंगे।

**ਜ਼ਰਾਇਤ ਅਤੇ ਜੰਗਲਾਤ ਮੰਤਰੀ** ( ਗਿਆਨੀ ਕਰਤਾਰ ਸਿੰਘ ) : ਇਸ demand ਦੇ ਸਿਲਸਿਲੇ ਵਿਚ, ਜਿਹੜੀ ਹਾਊਸ ਵਿਚ ਰਖੀ ਗਈ ਹੈ, ਕਾਂਗੜੇ ਦੇ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਇਹ demand ਫ਼ਜ਼ੂਲ ਹੈ ਅਤੇ ਜਿਹੜੀ ਜ਼ਮੀਨ ਤੁਸੀਂ ਆਪ reclaim ਕਰਨਾ ਚਾਹੁੰਦੇ ਹੋ ਇਹ ਮੁਜ਼ਾਰਿਆਂ ਨੂੰ ਦੇ ਦਿਉ, landless labourers ਨੂੰ ਦੇ ਦਿਉ। ਉਨ੍ਹਾਂ ਦਾ ਵਤੀਰਾ ਤਾਂ ਇਹ ਹੈ ਕਿ ਕਿਸੇ ਨੂੰ ਪੁਛਿਆ ਕਿ 2+2 ਕਿੰਨੇ ਹੋਏ ਤਾਂ ਉਹ ਕਹਿਣ ਲਗਾ ਕਿ ਚਾਰ ਰੋਟੀਆਂ। ਕਿਸੇ ਹੋਰ ਮਸਲੇ ਦੀ ਗੱਲ ਹੈ ਪਰ ਉਹ ਹੁਣ ਵੀ ਜ਼ਮੀਨ ਮੁਜ਼ਾਰਿਆਂ ਨੂੰ ਦਵਾਉਣਾ ਚਾਹੁੰਦੇ ਹਨ, landless labourers ਨੂੰ ਦਵਾਉਣਾ ਚਾਹੁੰਦੇ ਹਨ। ਮੈਂ ਕਹਿੰਦਾ ਹਾਂ ਕਿ ਜਿਹੜੀ ਜ਼ਮੀਨ ਪਹਿਲਾਂ ਮੁਜ਼ਾਰਿਆਂ ਕੋਲ ਹੈ ਉਹ ਵੀ ਅਜੇ ਤਕ ਠੀਕ ਨਹੀਂ ਹੋਈ ਤਾਂ ਫਿਰ ਕਦੋਂ ਹੋਣੀ ਹੈ ? ਹਕੀਕਤ ਇਹ ਹੈ ਕਿ ਕੁਝ ਜ਼ਮੀਨਾਂ ਅਜਿਹੀਆਂ ਹਨ ਜਿਨ੍ਹਾਂ ਨੂੰ ਕਿ ਕੱਲਾ ਕੱਲਾ ਮਾਲਕ ਦਰੁਸਤ ਨਹੀਂ ਕਰ ਸਕਦਾ ਇਹ ਕੰਮ ਉਸ ਦੀ ਸਮਰਥਾ ਤੋਂ ਬਾਹਰ ਹੈ।

[ਜ਼ਰਾਇਤ ਅਤੇ ਜੰਗਲਾਤ ਮੰਤ੍ਰੀ]

ਇਸ ਕੰਮ ਲਈ ਉਨ੍ਹਾਂ ਨੂੰ ਮਦਦ ਦੀ ਲੋੜ ਹੈ। ਇਸ ਲਈ land reclamation ਦਾ ਕੰਮ ਕਰਨਾ ਬਹੁਤ ਜ਼ਰੂਰੀ ਹੈ। ਜਦੋਂ ਪਿਛਲਾ budget ਬਣਿਆ ਅਤੇ Planning Commission ਨਾਲ ਸੋਚ ਵਿਚਾਰ ਕੀਤੀ ਗਈ ਤਾਂ ਇਸ ਗੱਲ ਉਪਰ ਬਹੁਤ ਜ਼ੋਰ ਦਿਤਾ ਗਿਆ ਕਿ ਜਿਹੜੀ ਰਕਮ Planning Commission ਨੇ ਮਨਜ਼ੂਰ ਕੀਤੀ ਹੋਈ ਹੈ ਪੰਜਾਬ ਵਿਚ ਖਰਚ ਕਰਨ ਲਈ ਉਸ ਨੂੰ ਘਟਾਇਆ ਜਾਵੇ। ਪਰ ਜਦੋਂ ਤਕ land reclamation ਲਈ ਰਖੀ ਰਕਮ ਨੂੰ ਨਾ ਛਡਿਆ ਜਾਂਦਾ ਉਦੋਂ ਤਕ ਉਹ ਨਹੀਂ ਘਟ ਸਕਦੀ ਸੀ। ਇਸ ਲਈ ਉਹ ਰਕਮ ਅਸਾਂ ਛਡ ਦਿਤੀ। ਉਸ ਦੇ ਬਾਅਦ Budget ਵਿਚ ਇਸ ਦੇ ਸਿਲਸਲੇ ਵਿਚ ਕੋਈ ਚੀਜ਼ ਨਹੀਂ ਰਖੀ ਗਈ। ਪਰ ਜਿਹੜੇ ਸਾਹਿਬ land reclamation ਦੇ ਕੰਮ ਤੋਂ ਮੁਤਾਸਰ ਸਨ ਅਤੇ ਚਾਹੁੰਦੇ ਸਨ ਕਿ ਇਹ ਕੰਮ ਕੀਤਾ ਜਾਏ, ਉਨ੍ਹਾਂ ਨੇ ਸਰਕਾਰ ਨੂੰ ਬਾਰ ਬਾਰ representation ਭੇਜੇ ਕਿ ਇਸ ਕੰਮ ਨੂੰ ਕਰਨ ਦਾ ਕੋਈ ਤਰੀਕਾ ਕਢਿਆ ਜਾਵੇ।

ਉਸ ਤੇ ਪੰਜਾਬ ਸਰਕਾਰ ਨੇ Government of India ਨੂੰ represent ਕੀਤੀ ਕਿ ਇਕ ਰਕਮ ਜਿਹੜੀ ਕਿ ਅਗੇ ਮਿਲੀ ਸੀ ਔਰ ਖਰਚ ਨਹੀਂ ਹੋ ਸਕੀ, ਉਸ ਨੂੰ ਮਨਜ਼ੂਰ ਕੀਤਾ ਜਾਏ। Centre ਦੇ ਵਜ਼ੀਰਾਂ ਨੇ ਬੜੀ ਮਿਹਰਬਾਨੀ ਕਰਕੇ ਸਾਨੂੰ ਉਹ ਰਕਮ ਖਰਚ ਕਰਨ ਦੀ ਇਜਾਜ਼ਤ ਦੇ ਦਿਤੀ। ਉਹ ਇਜਾਜ਼ਤ ਮਿਲਣ ਕਰਕੇ ਅਸੀਂ ਇਸ ਕੰਮ ਨੂੰ ਸ਼ੁਰੂ ਕਰ ਰਹੇ ਹਾਂ। ਇਸ ਚੀਜ਼ ਦਾ provision ਬਜਟ ਵਿੱਚ ਨਹੀਂ ਸੀ, ਇਸੇ ਲਈ ਹੁਣ Supplementary Estimates ਰਾਹੀਂ ਇਸ ਦੀ ਮਨਜ਼ੂਰੀ ਲਈ ਜਾ ਰਹੀ ਹੈ।

10 a. m.

House ਵਿਚ ਇਸ ਮਾਮਲੇ ਤੇ ਬਹਿਸ ਹੋਈ। Pepsu ਦੇ ਕੁਝ ਮੈਂਬਰ ਸਾਹਿਬਾਨ ਇਸ reclamation ਤੇ ਇਤਰਾਜ਼ ਕਰਦੇ ਰਹੇ ਹਨ। ਪਿਛਲੇ ਸੈਸ਼ਨ ਵਿਚ ਇਸ ਸਿਲਸਲੇ ਵਿਚ ਬਿਲ ਲਿਆਂਦਾ ਸੀ ਜੋ ਪਾਸ ਹੋਇਆ ਔਰ ਹੁਣ ਗਵਰਨਰ ਸਾਹਿਬ ਦੀ ਮਨਜ਼ੂਰੀ ਨਾਲ ਕਾਨੂੰਨ ਬਣ ਗਿਆ ਹੈ। House ਨੂੰ ਇਸ ਗੱਲ ਦੀ ਇਤਲਾਹ ਵੀ ਦੇ ਦਿਤੀ ਗਈ ਹੈ। ਉਸ ਕਾਨੂੰਨ ਦੇ ਮੁਤਾਬਕ ਪੈਪਸੂ ਦੇ ਕਾਇਦੇ ਅਨੁਸਾਰ ਸਾਰੇ ਪੰਜਾਬ ਵਿਚ reclamation ਦਾ ਕੰਮ ਹੋਣਾ ਹੈ। ਇਹ ਜਿਹੜਾ ਰੁਪਿਆ ਖਰਚ ਕੀਤਾ ਜਾਣਾ ਹੈ ਇਹ ਦਾਨ ਨਹੀਂ ਔਰ ਨਾ ਹੀ grant ਹੈ ਬਲਕਿ ਲੋਕਾਂ ਨੂੰ ਕਰਜ਼ੇ ਦੇ ਤੌਰ ਤੇ ਦਿਤਾ ਜਾਣਾ ਹੈ। ਇਹ ਉਨ੍ਹਾਂ ਨੂੰ ਜ਼ਮੀਨ reclaim ਕਰਨ ਲਈ ਦਿਤਾ ਜਾਣਾ ਹੈ ਜਿਹੜਾ ਕਿ ਫਿਰ ਉਨ੍ਹਾਂ ਨੇ ਮੋੜਨਾ ਹੈ ਔਰ ਫਿਰ Government of India ਨੂੰ ਅਦਾ ਕਰਨਾ ਹੈ। ਇਸ ਲਈ ਜਿਹੜਾ ਰਾਠੀ ਸਾਹਿਬ ਨੇ ਆਖਿਆ ਹੈ ਕਿ ਅਰਜ਼ੀਆਂ ਦਾ ਖਿਆਲ ਛਡੋ, ਜਿਹੜੀ ਜ਼ਮੀਨ ਤੁਸੀਂ reclaim ਕਰਨ ਦੇ ਕਾਬਲ ਸਮਝਦੇ ਹੋ ਲੈ ਲਉ, ਕਿਉਂਕਿ ਅਰਜ਼ੀਆਂ ਵਿਚ ਲਿਹਾਜ਼ਦਾਰੀ ਹੋ ਜਾਵੇਗੀ—ਇਹ ਗੱਲ ਨਹੀਂ। ਉਨ੍ਹਾਂ ਨੇ ਇਹ ਵੀ ਆਖਿਆ ਕਿ ਇਹ ਅਰਜ਼ੀਆਂ ਤਾਂ ਅਫਸਰ ਖੁਦ ਤਿਆਰ ਕਰਵਾ ਲੈਣਗੇ। ਮੈਂ ਉਨ੍ਹਾਂ ਨਾਲ ਸਹਿਮਤ ਨਹੀਂ ਹਾਂ। ਇਹ ਰੁਪਿਆ ਜਿਵੇਂ ਮੈਂ ਪਹਿਲਾਂ ਦਸ ਚੁਕਿਆ ਹਾਂ—ਮੁੜ ਉਨ੍ਹਾਂ ਕੋਲੋਂ ਵਾਪਸ ਲੈਣਾ ਹੈ। ਇਸ ਲਈ ਜਿਹੜਾ ਕੰਮ ਲੋਕਾਂ ਦੀ ਆਪਣੀ ਰਾਏ, ਆਪਣੀ ਖਾਹਸ਼ ਤੇ ਹੋਵੇ ਉਹੀ ਚੰਗਾ ਹੈ। ਕਿਉਂ ਇਸ ਲਈ ਕਿ ਜਿਥੇ ਇਹ ਕੰਮ ਲੋਕਾਂ ਦੀ ਰਜ਼ਾਮੰਦੀ ਨਾਲ ਹੋਏ ਉਥੇ ਰੁਪਏ ਦੀ ਵਸੂਲੀ ਵਿਚ ਆਸਾਨੀ ਹੋਵੇਗੀ। ਇਸ ਲਈ ਅਰਜ਼ੀਆਂ ਲੈ ਕੇ ਇਹ ਕੰਮ ਕੀਤਾ ਜਾਣਾ ਮੁਨਾਸਬ ਸਮਝਿਆ ਗਿਆ ਹੈ।

ਪੇਹੋਵਾ ਔਰ ਗੁਹਲਾ ਵੀ ਪੰਜਾਬ ਦੀ ਧਰਤੀ ਵਿਚ ਨੇ ਔਰ ਕਰਨਾਲ ਦੇ ਜ਼ਿਲੇ ਵਿਚ ਨੇ । ਇਥੇ reclamation ਦੀ ਪੰਜਾਬ ਦੇ ਬਾਕੀ ਸਾਰਿਆਂ ਇਲਾਕਿਆਂ ਵਾਂਗ ਸਭ ਤੋਂ ਜ਼ਿਆਦਾ ਲੋੜ ਹੈ । ਉਥੋਂ ਦੇ ਵਸਣ ਵਾਲੇ ਵੀ ਸਾਡੇ ਭਾਈ ਹਨ । ਇਸ ਲਈ ਜੇ ਉਸ ਨੂੰ reclamation ਦੇ under ਲਿਆ ਰਹੇ ਹਾਂ ਤਾਂ ਅਛੀ ਨਿਗਾਹ ਨਾਲ ਲਿਆ ਰਹੇ ਹਾਂ । ਇਸ ਵਿਚ ਕੋਈ ਲਿਹਾਜ਼ਦਾਰੀ ਦਾ ਸਵਾਲ ਨਹੀਂ । ਜੇ ਇਹ ਇਤਰਾਜ਼ ਕੀਤਾ ਜਾਵੇ ਕਿ ਉਥੇ ਕਿਸੇ ਦਾ ਕੋਈ ਰਿਸ਼ਤੇਦਾਰ ਹੈ । ਇਸ ਲਈ reclamation ਕੀਤੀ ਜਾ ਰਹੀ ਹੈ ਤਾਂ ਇਹ ਗੱਲ ਗਲਤ ਹੈ । ਸਿਰਫ ਇਸ ਇਤਰਾਜ਼ ਦੀ ਬਿਨਾਂ ਤੇ reclamation ਕਰਵਾਉਣ ਤੋਂ ਰੁਕ ਨਹੀਂ ਸਕਦੇ ।

ਇਕ ਇਹ ਵੀ ਗੱਲ ਕਹੀ ਗਈ ਕਿ ਰਾੜੇਵਾਲਾ ਸਾਹਿਬ ਔਰ ਗਿਆਨੀ ਕਰਤਾਰ ਸਿੰਘ ਦਾ ਕੰਮ ਠੀਕ ਹੈ ਪਰ ਚੀਫ ਮਨਿਸਟਰ ਸਾਹਿਬ ਦੇ ਕੰਮਾਂ ਤੇ ਉਨ੍ਹਾਂ ਨੂੰ ਇਤਬਾਰ ਨਹੀਂ । ਸਾਡੇ ਤੇ ਵੀ ਉਨ੍ਹਾਂ ਨੂੰ ਇਤਬਾਰ ਉਨੀ ਦੇਰ ਹੈ ਜਿੰਨੀ ਦੇਰ ਉਨਾਂ ਦੇ ਜ਼ਹਿਨ ਵਿਚ ਇਹ ਚੀਜ਼ ਬੈਠੀ ਹੋਈ ਹੈ ਕਿ ਸ਼ਾਇਦ ਸਾਡੇ ਔਰ ਚੀਫ ਮਨਿਸਟਰ ਸਾਹਿਬ ਦੇ ਲੜਾਈ ਝਗੜੇ ਨੂੰ ਤਰਕੀ ਦੇ ਸਕਣ । ਇਹ ਸਾਰੀ ਉਨਾਂ ਦੀ ਖਾਮ ਖਿਆਲੀ ਹੈ । ਅਸੀਂ ਸਾਰੇ ਫੈਸਲੇ ਰਲ ਕੇ ਕਰਦੇ ਹਾਂ । ਅਗਰ ਚੀਫ ਮਿਨਿਸਟਰ ਸਾਹਿਬ ਤੇ ਕੋਈ ਹਰਫ ਆਉਂਦਾ ਹੈ ਤਾਂ ਉਹ ਸਾਡੇ ਉਤੇ ਵੀ ਆਉਂਦਾ ਹੈ ਔਰ ਇਸੇ ਤਰ੍ਹਾਂ ਜੇ ਸਾਡੇ ਉਤੇ ਕੋਈ ਹਰਫ ਆਉਂਦਾ ਹੈ ਤਾਂ ਉਹ ਚੀਫ ਮਨਿਸਟਰ ਸਾਹਿਬ ਉਤੇ ਵੀ ਆਉਂਦਾ ਹੈ । ਇਹ ਖਿਆਲ ਗਲਤ ਹੈ ਕਿ ਚੀਫ ਮਿਨਿਸਟਰ ਸਾਹਿਬ ਦੇ ਪੇਹੋਵਾ ਔਰ ਗੁਹਲੇ ਕੋਈ ਰਿਸ਼ਤੇਦਾਰ ਵਸਦੇ ਹਨ । ਮੈਂ ਇਹ ਅਰਜ਼ ਕਰਦਾ ਹਾਂ ਕਿ ਮੇਰਾ ਕੋਈ ਰਿਸ਼ਤੇਦਾਰ ਉਥੇ ਦਸ ਦਿਤਾ ਜਾਏ—ਕੰਮ ਤਾਂ ਬੰਦ ਨਹੀਂ ਹੋਣਾ ਚਾਹੀਦਾ ਕਿਉਂਕਿ ਪਿੰਡ ਵਾਲਿਆਂ ਨੂੰ ਨੁਕਸਾਨ ਨਾ ਹੋਵੇ—ਲੇਕਿਨ ਮੈਂ ਇਹ ਕੰਮ ਛਡ ਦਿਆਂਗਾ । ਇਹ ਸਭ ਕੁਝ ਗਲਤ propaganda ਕਰਨ ਦੀ ਖਾਤਿਰ ਕਿਹਾ ਜਾਂਦਾ ਹੈ । ਲੋਕਾਂ ਦੀ ਇਛਾ ਹੈ—ਮਰਜ਼ੀ ਹੈ ਇਸ ਲਈ reclamation ਕਰਾਈ ਜਾਣੀ ਹੈ, ਇਹ ਗੱਲ ਨਹੀਂ ਕਿ ਕਿਸੇ ਖਾਸ ਜਗਾਹ ਕਿਸੇ ਦਾ ਰਿਸ਼ਤੇਦਾਰ ਵਸਦਾ ਹੈ ਤਾਂ ਇਸ ਲਈ ਕਰਾਈ ਜਾ ਰਹੀ ਹੈ । ਕੀ ਜੇ ਕਿਸੇ ਇਲਾਕੇ ਵਿਚ ਕਿਸੇ ਦੀ ਰਿਸ਼ਤੇਦਾਰੀ ਹੋਵੇ ਵੀ ਇਕ ਅਧੀ ਰਿਸ਼ਤੇਦਾਰੀ ਹੋਵੇ ਵੀ ਤਾਂ ਉਸ ਇਲਾਕੇ ਨੂੰ ਢਾ ਦਿਤਾ ਜਾਵੇ ? ਮੈਂ ਸਮਝਦਾ ਹਾਂ ਇਹ ਗਲਤ ਬਾਤ ਹੈ ।

ਇਕ ਗਲ ਹੋਰ ਕਹੀ ਕਿ hand labour ਨਾਲ ਕੰਮ ਕਰਨਾ ਹੈ । ਮੈਂ ਅਰਜ਼ ਕਰਦਾ ਹਾਂ ਕਿ ਇਸ ਮਕਸਦ ਲਈ ੨½ ਲਖ ਰੁਪਿਆ ਰਖਿਆ ਗਿਆ ਹੈ ਔਰ ਉਸ ਲਈ scheme ਬਣ ਗਈ ਹੈ । Mechanical Cultivation ਦਾ ਤਜਰਬਾ ਵੀ ਕੀਤਾ ਜਾ ਰਿਹਾ ਹੈ । ਅਗਰ ਉਹ ਤਜਰਬਾ successful ਸਾਬਤ ਹੋਇਆ ਤਾਂ ਆਇੰਦਾ ਲਈ ਉਸ ਸਿਲਸਿਲੇ ਨੂੰ ਹੋਰ ਜ਼ਿਆਦਾ ਵਧਾ ਦਿਤਾ ਜਾਏਗਾ । Mechanical reclamation ਬਹੁਤ ਲਾਭਦਾਇਕ ਸਾਬਤ ਹੋਈ ਹੈ ਇਸ ਲਈ ਇਸ ਜ਼ਰੀਏ ਨਾਲ ਵੀ ਕੰਮ ਕੀਤਾ ਜਾ ਰਿਹਾ ਹੈ । ਬਾਕੀ ਜਿਹੜਾ hand labour ਦਾ ਦੂਜਾ ਤਰੀਕਾ ਹੈ ਉਹ ਤਜਰਬਾ ਹੋਣ ਤੋਂ ਬਾਅਦ ਆਇੰਦਾ ਲਈ ਪਤਾ ਲਗ ਜਾਏਗਾ ਕਿ ਜਿਹੜਾ ਰਸਤਾ ਜ਼ਿਆਦਾ ਲਾਭਕਾਰੀ ਹੈ ਔਰ ਫਿਰ ਉਸ ਪਾਸੇ ਜ਼ਿਆਦਾ ਜ਼ੋਰ ਦਿਤਾ ਜਾਏਗਾ ।

ਫੇਰ ਪੈਪਸੂ ਦੇ ਕੁਝ ਸਜਨਾਂ ਵਲੋਂ ਇਤਰਾਜ਼ ਕੀਤਾ ਗਿਆ ਹੈ । ਮੈਂ ਹਾਉਸ ਨੂੰ ਇਹ ਦਸ ਦੇਵਾਂ ਕਿ ਮੈਂ ਪੈਪਸੂ ਵਿਚ ਵਸਣ ਵਾਲੇ ਚਾਰ ਮੈਂਬਰ ਸਾਹਿਬਾਨ ਨੂੰ ਚਿਠੀ ਲਿਖੀ ਔਰ ਇਹ

[ਜ਼ਰਾਇਤ ਅਤੇ ਜੰਗਲਾਤ ਮੰਤਰੀ]

ਤਕਲੀਫ ਦਿਤੀ ਕਿ ਉਹ ਤਸ਼ਰੀਫ ਲੈ ਆਉਣ ਔਰ ਸਾਡੇ ਅਫਸਰਾਂ ਨਾਲ ਗਲ ਕਰਨ ਤਾਂਕਿ ਜੋ ਨੁਕਸ ਨਜ਼ਰ ਆਵੇ ਉਹ ਦੂਰ ਕਰ ਦਿਤਾ ਜਾਵੇ । ਲੇਕਿਨ ਉਨ੍ਹਾਂ ਮੈਂਬਰ ਸਾਹਿਬਾਨ ਵਿਚੋਂ ਸਿਰਫ ਇਕ ਮੈਂਬਰ ਸਾਹਿਬ ਹੀ ਆਏ ਜਿਹੜੇ ਕਿ ਉਸ ਇੰਤਜ਼ਾਮ ਦੇ ਬੜੇ ਭਾਰੀ ਹਿਮਾਇਤੀ ਹਨ । ਬਾਕੀ ਦੇ ਸਾਹਿਬਾਨ ਨਹੀਂ ਆਏ । ਮੈਂ ਸਮਝਦਾ ਹਾਂ ਕਿ ਉਹ ਇਸ ਕੰਮ ਲਈ ਥੋੜਾ ਜਿਹਾ ਵਕਤ ਸਰਫ ਨਾ ਕਰਨ ਤਾਂ ਜੋ ਉਨਾਂ ਦੇ ਖਿਆਲ ਵਿਚ ਨੁਕਸ ਹਨ ਉਹ ਕਿਵੇਂ ਦੂਰ ਕੀਤੇ ਜਾ ਸਕਦੇ ਹਨ ।

ਚੌਧਰੀ ਇੰਦਰ ਸਿੰਘ ਸਾਹਿਬ ਨੇ ਵੀ ਇਤਰਾਜ਼ ਕੀਤਾ ਹੈ । ਮੈਂ ਉਨਾਂ ਨੂੰ ਵੀ ਦਾਵਤ ਦਿੰਦਾ ਹਾਂ ਕਿ ਉਹ ਆ ਕੇ ਸਮਝਾਉਣ ਕਿ ਕਿਵੇਂ ਉਹ ਨੁਕਸ ਦੂਰ ਹੋ ਸਕਦਾ ਹੈ ਇਸ ਤਰ੍ਹਾਂ ਨਾਲ ਇਹ ਗੁਥੀ ਖਾਸੀ ਸੁਲਝ ਸਕਦੀ ਹੈ । ਅਸੀਂ ਹਤਲ ਮਕਦੂਰ ਉਸ ਕੰਮ ਨੂੰ ਕਰਨ ਦੀ ਕੋਸ਼ਿਸ਼ ਕਰਾਂਗੇ । ਇਤਨੀ ਗੱਲ ਕਹਿ ਕੇ ਮੈਂ ਆਸ ਕਰਦਾ ਹਾਂ ਕਿ ਇਸ ਨੂੰ ਕਬੂਲ ਕਰ ਲਿਆ ਜਾਵੇਗਾ ।

**ਸਰਦਾਰ ਉਮਰਾਓ ਸਿੰਘ** : On a point of information, Sir. ਪੰਜਾਬ Reclamation of Lands Act ਲਾਗੂ ਹੋ ਚੁਕਿਆ ਹੈ । ਮੈਂ ਗਿਆਨੀ ਜੀ ਨੂੰ ਪੁਛਣਾ ਚਾਹੁੰਦਾ ਹਾਂ ਕਿ ਕੀ ਉਨ੍ਹਾਂ ਨੂੰ ਪਤਾ ਹੈ ਕਿ ਪੈਪਸੂ ਦੇ ਪੁਰਾਣੇ ਐਕਟ ਦੀ ਅਜੇ ਵੀ application ਹੋ ਰਹੀ ਹੈ ?

**ਜ਼ਰਾਇਤ ਅਤੇ ਜੰਗਲਾਤ ਮੰਤ੍ਰੀ** : ਇਸ ਦੀ ਹੁਣ ਹੀ ਇਤਲਾਹ ਮਿਲੀ ਹੈ । ਮੈਂਬਰਾਂ ਨੇ ਹੁਣ ਹੀ ਇਤਲਾਹ ਦਿਤੀ ਹੈ । ਅਜੇ ਥੋੜੇ ਦਿਨ ਹੋਏ ਹਨ ਕਿ ਇਹ Act ਲਾਗੂ ਹੋਇਆ ਹੈ । ਹੁਣ ਸਾਰੀ ਕਾਰਵਾਈ ਉਸ ਦੇ ਮੁਤਾਬਕ ਹੋਵੇਗੀ ।

**ਸਰਦਾਰ ਭੁਪਿੰਦਰ ਸਿੰਘ ਮਾਨ** : ਜਨਾਬ, ਜਿਸ ਵਕਤ.........

**श्री अध्यक्ष** : Long speeches नहीं होना चाहिएं । Only half an hour is left. (No long speeches please. Only half an hour is left.)

**ਪੰਡਤ ਰਾਮ ਕਿਸ਼ਨ ਭੜੋਲੀਆ** : ਮੈਂ request ਕਰਦਾ ਹਾਂ ਕਿ time ਹੋਰ extend ਕਰ ਦਿੱਤਾ ਜਾਵੇ ।

**श्री अध्यक्ष** : यह पहिले ही extend किया जा चुका है । (It has already been extended.)

**ਪੰਡਤ ਰਾਮਕਿਸ਼ਨ ਭੜੋਲੀਆਂ** : ਅਧਾ ਘੰਟਾ ਬਹੁਤ ਘਟ ਹੈ ।

**Sardar Bhupinder Singh Mann** : Sir, this is absolutely a new idea. I wish we could get a little more time.

**Mr. Speaker**: This point was touched upon in the budget session also.

**Mr. Speaker :** Question is—

> That a supplementary sum not exceeding Rs. 14,54,000 be granted to the Governor to defray the charges that will come in course of payment for the year ending the 31st March 1960, in respect of 71-Capital Outlay on Schemes of Agricultural Improvement and research.

*The motion was carried.*

## 85-A—CAPITAL OUTLAY ON PROVINCIAL SCHEMES OF GOVERNMENT TRADING

**Minister for Finance** (Dr. Gopi Chand Bhargava) : Sir, I beg to move—

> That a supplementary sum not exceeding Rs 6,01,00,000 be granted to the Governor to defray the charges that will come in course of payment for the year ending the 31st March, 1960, in respect of 85-A—Capital Outlay on Provincial Schemes of Government Trading.

**Mr. Speaker :** Motion moved—

> That a supplementary sum not exceeding Rs. 6,01,00,000 be granted to the Governor to defray the charges that will come in course of payment for the year ending the 31st March, 1960, in respect of 85-A—Capital Outlay on Provincial Schemes of Government Trading.

**ਸਰਦਾਰ ਭੁਪਿੰਦਰ ਸਿੰਘ ਮਾਨ** (ਸਮਾਨਾ 'ਜਨਰਲ') : ਜਨਾਬ ਜਿਸ ਵਕਤ ਇਹ ਖਿਆਲ ਪੰਜਾਬ ਦੇ ਲੋਕਾਂ ਦੇ ਮਨ ਵਿਚ ਆਇਆ ਕਿ ਸਰਕਾਰ ਮੰਡੀਆਂ ਦੇ ਵਿਚ ਅਨਾਜ ਦ ਬਿਉਪਾਰ ਨੂੰ ਆਪਣੇ ਹੱਬ ਵਿਚ ਲੈ ਲਏ ਤਾਂ ਸਿਰਫ ਖਿਆਲ ਦੀ ਉਚਿਆਈ ਨੂੰ ਵੇਖ ਕੇ ਮੈਂ ਇਸ ਨੂੰ ਜਿਉ ਆਇਆਂ ਆਖਿਆ । ਮੇਰੇ ਜਿਉ ਆਇਆਂ ਆਖਣ ਦਾ ਮਹਿਜ਼ ਇਹ ਕਾਰਨ ਸੀ ਕਿ ਇਸ ਤਰੀਕੇ ਦੇ ਨਾਲ ਪੈਦਾਵਾਰ ਕਰਨ ਵਾਲਿਆਂ ਲਈ ਅਤੇ ਬਾਅਦ ਵਿਚ ਖਰੀਦਣ ਵਾਲਿਆਂ ਲਈ ਹਮੇਸ਼ਾਂ ਜਿਹੜੀ ਗੈਰ ਯਕੀਨੀ ਦੀ ਤਲਵਾਰ ਉਨ੍ਹਾਂ ਦੇ ਸਿਰ ਤੇ ਲਟਕਦੀ ਹੈ ਉਹ ਦੂਰ ਹੋ ਜਾਵੇਗੀ ਔਰ ਕਮ ਸੇ ਕਮ ਪੰਜਾਬ ਦੇ ਉਪਜਾਊ ਔਰ ਫੇਰ ਖਾਣ ਵਾਲੇ ਤਬਕੇ ਦੀ ਜ਼ਿੰਦਗੀ ਦੀ ਇਕ ਨਿਹਾਇਤ ਜ਼ਰੂਰੀ ਮੰਗ—primary ਮੰਗ—ਜਾਇਜ਼ ਕੀਮਤ ਤੇ ਪੂਰੀ ਹੋ ਜਾਏਗੀ ।

ਲੇਕਿਨ ਮੇਰੀ ਹੈਰਾਨੀ ਦੀ ਕੋਈ ਇਨਤਹਾ ਨਾ ਰਹੀ ਜਿਸ ਵਕਤ ਮੈਂ ਵੇਖਿਆ ਕਿ ਗੌਰਮੈਂਟ ਆਪਨੇ ਦਿਲ ਦੇ ਵਿਚ ਅਜੇ ਵੀ clear ਨਹੀਂ ਸੀ, ਡਾਵਾਂ ਡੋਲ ਸੀ, ਗੈਰ ਯਕੀਨੀ ਦੀ ਅਵਸਥਾ ਵਿਚ ਸੀ ਅਤੇ ਹਾਲੇ ਵੀ ਹੈ । ਇਕ ਇਨਸਾਨ ਅਗਰ ਆਪਣੀ ਜ਼ਿੰਦਗੀ ਦੇ ਵਿਚ ਕੋਈ ਕੰਮ ਕਰਦਾ ਹੈ ਤਾਂ ਉਹ ਬੜੇ ਸੋਚ ਵਿਚਾਰ ਮਗਰੋਂ ਪਕਿਆਈ ਤੇ ਪਹੁੰਚਦਾ ਹੈ । ਪਰ ਜੇ ਕਰ ਉਹ ਉਸ ਕੰਮ ਵਿਚ ਅਸਫਲ ਹੁੰਦਾ ਹੈ ਤਾਂ ਉਸ ਨਾਲ ਉਸ ਅਕਲੇ ਆਦਮੀ ਨੂੰ ਹੀ ਨਕਸਾਨ ਪਹੁੰਚਦਾ ਹੈ । ਜਿਸ ਵੇਲੇ ਸਰਕਾਰ ਕੋਈ ਅਜਿਹਾ ਕੰਮ ਕਰਦੀ ਹੈ ਜਿਸ ਦਾ ਸਬੰਧ ਲੱਖਾਂ ਇਨਸਾਨਾਂ ਦੀ ਜ਼ਿੰਦਗੀ ਨਾਲ ਹੁੰਦਾ ਹੈ ਤਾਂ ਜੇਕਰ ਉਸ ਵਿਚ ਨੁਕਸਾਨ ਹੋ ਜਾਵੇ ਤਾਂ ਉਹ ਉਨ੍ਹਾਂ ਸਾਰਿਆਂ ਦਾ ਨੁਕਸਾਨ ਹੋ ਜਾਂਦਾ ਹੈ । ਇਸ ਲਈ ਸਰਕਾਰ ਲਈ ਉਸ ਕੰਮ ਦੇ ਕਰਨ ਵੇਲੇ ਉਸ ਦੇ ਮਨ ਵਿਚ ਜ਼ਿਆਦਾ ਪਕਿਆਈ ਦੀ ਲੋੜ ਹੁੰਦੀ ਹੈ । ਪਰ ਜਦ ਮੈਂ ਇਹ ਵੇਖਦਾ ਹਾਂ ਕਿ ਸਰਕਾਰੀ ਅਫਸਰ ਤੇ ਵਜ਼ੀਰ ਇਸ ਕੰਮ ਵਿਚ

[ਸਰਦਾਰ ਭੁਪਿੰਦਰ ਸਿੰਘ ਮਾਨ]

ਯਕੀਨ ਨਾ ਰਖਦੇ ਹੋਣ ਤੇ ਬੜੀ ਝਿਝਕ ਦੇ ਨਾਲ ਕੰਮ ਕਰ ਰਹੇ ਹੋਣ ਤਾਂ ਮੈਂ ਇਸ ਸਕੀਮ ਲਈ ਜਿਹੜੇ ਜੀ ਆਇਆਂ ਦੇ ਸ਼ਬਦ ਆਖੇ ਸੀ ਉਹ ਹੁਣ ਵਾਪਸ ਲੈਣ ਤੇ ਮਜਬੂਰ ਹੋ ਗਿਆ ਹਾਂ। ਸਭ ਤੋਂ ਵਡੀ ਹੈਰਾਨੀ ਦੀ ਗਲ ਇਹ ਹੈ ਕਿ ਗੌਰਮੈਂਟ ਨੇ ਨਾਂ ਤਾਂ ਬੜਾ ਉਚਾ ਰਖਿਆਂ ਹੈ 'State Trading' ਲੇਕਿਨ ਹਕੀਕਤ ਇਹ ਹੈ ਕਿ ਇਸ ਨੇ ਮਹਿਜ਼ reserve ਬਨਾਉਣੇ ਹਨ। Reserve ਬਨਾਉਣ ਦੇ ਲਈ ਅਤੇ State Trading ਵਿਚ ਸਭ ਤੋਂ ਬੁਨੀਆਦੀ ਚੀਜ਼ ਇਹ ਹੈ ਕਿ ਜਿਹੜੀ ਚੀਜ਼ ਦੀ ਸਰਕਾਰ ਨੇ trading ਕਰਨੀ ਹੋਵੇ ਉਸ ਦੀ ਕੀਮਤ ਉਹ ਪਹਿਲਾਂ ਮੁਕੱਰਰ ਕਰੇ। ਜੇਕਰ ਉਸ ਦੀ ਕੀਮਤ ਪਹਿਲਾਂ ਮੁਕੱਰਰ ਕੀਤੀ ਗਈ ਹੋਵੇ ਤਾਂ ਉਸ ਦੇ ਪੈਦਾ ਕਰਨ ਵਾਲੇ ਨੂੰ ਯਕੀਨ ਹੋ ਜਾਂਦਾ ਹੈ ਕਿ ਉਸ ਨੂੰ ਉਸ ਦੀ ਪੈਦਾ ਕੀਤੀ ਹੋਈ ਚੀਜ਼ ਦਾ ਇਹ ਮੁਲ ਮਿਲਣਾ ਹੈ ਤਾਂ ਉਹ ਜ਼ਿਆਦਾ ਮਿਹੱਨਤ ਨਾਲ ਉਸ ਚੀਜ਼ ਨੂੰ ਪੈਦਾ ਕਰਦਾ ਹੈ। ਉਸ ਦਾ ਭਾ ਤਾਂ ਛੇ ਜਾਂ ਸਤ ਮਹੀਨੇ ਪਹਿਲਾਂ ਤੋਂ ਮੁਕੱਰਰ ਕੀਤਾ ਜਾਣਾ ਚਾਹੀਦਾ ਹੈ ਬਲਕਿ ਮੈਂ ਤਾਂ ਕਹਾਂਗਾ ਕਿ ਉਸ ਦੀ ਕੀਮਤ ਦਾ ਉਸ ਦੇ ਪੈਦਾ ਕਰਨ ਵਾਲੇ ਨੂੰ ਇਕ ਸਾਲ ਪਹਿਲਾਂ ਪਤਾ ਹੋਣਾ ਚਾਹੀਦਾ ਹੈ। ਉਸ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਜੇ ਕਰ ਉਹ ਕਣਕ ਪੈਦਾ ਕਰੇਗਾ ਤਾਂ ਉਸ ਨੂੰ ਉਸ ਦਾ ਇਹ ਮੁਲ ਮਿਲੇਗਾ। ਪਰ ਇਥੇ ਕੀ ਹੋਇਆ ਹੈ ਮਾਰਚ ਅਤੇ ਅਪਰੈਲ ਦੇ ਮਹੀਨੇ ਤਕ ਸਰਕਾਰ ਨੂੰ ਆਪ ਕੁਝ ਯਕੀਨ ਹੀ ਨਹੀਂ ਸੀ ਕਿ ਕੀ ਉਸ ਨੇ ਕਣਕ ਖਰੀਦ ਕਰਨੀ ਵੀ ਹੈ ਕਿ ਨਹੀਂ ਕਰਨੀ ਅਤੇ ਕਰਨੀ ਹੈ ਤੇ ਕਿਸ ਭਾ ਤੇ ਖਰੀਦ ਕਰਨੀ ਹੈ। 13 ਅਪਰੈਲ ਨੂੰ ਵਾਢੀਆਂ ਪੈ ਜਾਂਦੀਆਂ ਹਨ ਪਰ ਪੰਜਾਬ ਗੌਰਮੈਂਟ ਨੂੰ ਇਸ ਗੱਲ ਦਾ ਕੋਈ ਪਤਾ ਨਹੀਂ ਸੀ। ਇਸ ਗਲ ਦਾ ਇਨ੍ਹਾਂ ਖੁਦ ਏਤਰਾਫ਼ ਕੀਤਾ ਹੈ ਕਿ ਸਾਨੂੰ ਉਸ ਵੇਲੇ ਤਕ ਇਸ ਸਕੀਮ ਦਾ ਕੁਝ ਪਤਾ ਨਹੀਂ ਸੀ। ਕਣਕ ਮੰਡੀਆਂ ਵਿਚ ਆ ਜਾਂਦੀ ਹੈ ਪਰ ਵਪਾਰੀ ਇਸ ਕਰਕੇ ਨਹੀਂ ਖਰੀਦਨ ਨੂੰ ਤਿਆਰ ਕਿਉਂਕਿ ਉਨ੍ਹਾਂ ਨੂੰ ਇਸ ਗਲ ਦਾ ਯਕੀਨ ਨਹੀਂ ਕਿ ਉਹ ਖਰੀਦ ਵੀ ਸਕਦੇ ਹਨ ਜਾਂ ਨਹੀਂ। ਇਸੇ ਤਰ੍ਹਾਂ ਜ਼ਿਮੀਦਾਰ ਅਤੇ ਕਿਸਾਨ ਜੇਕਰ ਅਪਣਾ ਗੱਡਾ ਕਣਕ ਦਾ ਲੈ ਕੇ ਮੰਡੀ ਜਾਂਦਾ ਸੀ ਤਾਂ ਉਸ ਨੂੰ ਇਹ ਪਤਾ ਨਹੀਂ ਸੀ ਹੁੰਦਾ ਕਿ ਆਇਆ ਉਹ ਕਣਕ ਵੇਚ ਕੇ ਖਾਲੀ ਗਡਾ ਵਾਪਸ ਲੈ ਜਾਵੇਗਾ ਜਾਂ ਇਸੇ ਤਰ੍ਹਾਂ ਭਰਿਆ ਗਡਾ ਹੀ ਵਾਪਸ ਲੈ ਜਾਵੇਗਾ। ਤੁਹਾਨੂੰ ਕਿਸਾਨ ਨੂੰ ਪਹਿਲਾਂ ਦਸਣਾ ਚਾਹੀਦਾ ਸੀ ਕਿ ਜਿਹੜੀ ਤੇਰੀ ਪੈਦਾਵਾਰ ਹੈ ਇਹ ਅਸਾਂ ਲੈਣੀ ਹੈ ਤੇ ਇਸ ਭਾ ਤੇ ਲੈਣੀ ਹੈ ਅਤੇ ਇਸ ਤੋਂ ਪਹਿਲਾਂ ਤੁਹਾਨੂੰ ਆਪਣੇ ਮਨ ਵਿਚ ਇਸ ਬਾਰੇ ਯਕੀਨ ਲਾਜ਼ਮੀ ਹੋਣਾ ਚਾਹੀਦਾ ਸੀ ਤਾਕਿ ਤੁਸਾਂ ਪਹਿਲੇ ਹੀ ਦਸ ਸਕੋ। ਪਰ ਤੁਸਾਂ ਹਾਲਾਂ ਤਕ ਵੀ ਗੈਰ ਯਕੀਨੀ ਹਾਲਤ ਪੈਦਾ ਕੀਤੇ ਹੋਏ ਹਨ। ਮੈਂ ਤਾਂ ਕਹਾਂਗਾ ਕਿ ਇਸ ਤਰ੍ਹਾਂ State Trading ਦੇ ਹਥਿਆਰ ਨੂੰ ਲੈ ਕੇ ਤੁਸਾਂ ਕਿਸਾਨ ਨੂੰ ਸਜ਼ਾ ਦਿੱਤੀ ਹੈ। ਅਗੇ ਤਾਂ ਸਿਰਫ਼ ਆੜ੍ਹਤੀ ਹੀ ਉਨ੍ਹਾਂ ਨਾਲ ਭਾ ਵਧ ਘੱਟ ਕਰ ਕੇ ਉਨ੍ਹਾਂ ਦੀ ਜਿਨਸ ਖਰੀਦ ਕਰ ਲੈਂਦਾ ਸੀ ਪਰ ਹੁਣ ਤੁਸਾਂ ਉਸ ਨੂੰ ਪੰਜਾਬ ਦੇ ਅੰਦਰ ਖਰੀਦਨ ਨੂੰ ਰੋਕ ਦਿੱਤੀ ਹੈ। February, March ਅਤੇ April ਦੇ ਮਹੀਨਿਆਂ ਵਿਚ interested ਪਾਰਟੀਆਂ ਵਲੋਂ ਅਖਬਾਰਾਂ ਵਿਚ propaganda ਕੀਤਾ ਜਾਂਦਾ ਰਿਹਾ ਹੈ ਕਿ ਕਣਕ ਕੋਈ ਨਾ ਖਰੀਦੇ। ਇਹ ਸਿਰਫ਼ ਇਸ ਲਈ ਕੀਤਾ ਜਾਂਦਾ ਰਿਹਾ ਹੈ ਕਿ ਗ਼ੈਰ ਯਕੀਨੀ ਹਾਲਾਤ ਪੈਦਾ ਕਰਕੇ ਕਣਕ ਦਾ ਭਾ ਗਿਰਾਇਆ ਜਾਏ। ਅਸਾਂ ਸਮਝਦੇ ਸਾਂ ਕਿ ਚਲੋ ਸਰਕਾਰ ਕਣਕ ਖਰੀਦੇਗੀ ਤਾਂ ਆੜ੍ਹਤੀ ਤੋਂ

ਕਿਸਾਨ ਨੂੰ ਛੁਟਕਾਰਾ ਮਿਲੇਗਾ। ਪਰ ਇਸ ਦਾ ਨਤੀਜਾ ਇਹ ਹੋਇਆ ਕਿ prices ਯਕਲਖਤ 20 ਅਤੇ 22 ਰੁਪਏ ਤੋਂ ਗਿਰ ਕੇ ਬੜੀਆਂ ਥਲੇ ਆ ਗਈਆਂ। ਮੈਂ ਇਹ ਨਹੀਂ ਕਹਿੰਦਾ ਕਿ 20 ਰੁਪਏ ਕਣਕ ਦਾ ਭਾ ਠੀਕ ਸੀ। ਮੈਂ ਤਾਂ ਕਹਿੰਦਾ ਹਾਂ ਕਿ ਇਹ ਭਾ ਗੈਰ ਵਾਜਬੀ ਸੀ ਅਤੇ ਇਹ ਮਸਨੂਈ prices ਸਨ ਜਿਹੜੀਆਂ ਕਿ ਜ਼ਰੂਰ ਘੱਟ ਹੋ ਜਾਣੀਆਂ ਚਾਹੀਦੀਆਂ ਸਨ। ਪਰ ਤੁਸਾਂ ਡੋਲਦੇ ਹੋਏ ਇਰਾਦੇ ਦੇ ਨਾਲ ਇਹ ਇਲਾਨ ਕੀਤਾ ਜਿਸ ਕਰ ਕੇ ਗੈਰ ਯਕੀਨੀ ਹਾਲਾਤ ਪੈਦਾ ਹੋ ਗਏ ਜਿਸ ਦੇ ਨਤੀਜੇ ਵਜੋਂ ਭਾ ਹੋਰ ਗਿਰਨਾ ਸ਼ੁਰੂ ਹੋ ਗਿਆ। ਜਦੋਂ ਤੁਸਾਂ ਇਹ ਕਿਹਾ ਕਿ ਗੌਰਮੈਂਟ 15 ਰੁਪਏ ਫੀ ਮਣ ਤਕ ਕਣਕ ਖਰੀਦ ਕਰੇਗੀ ਤਾਂ ਭਾ ਹੋਰ ਗਿਰ ਗਏ ਤੇ ਇਹ 12 ਅਤੇ 13 ਰੁਪਏ ਫੀ ਮਣ ਤਕ ਹੋ ਗਏ। ਇਸ ਲਈ ਮੈਂ ਕਹਾਂਗਾ ਕਿ ਸਾਡੀ ਇਹ ਸਰਕਾਰ ਜਿਹੜੀ ਕਿਸਾਨ ਨਾਲ ਹਮਦਰਦੀ ਰਖਣ ਦਾ ਦਾਵਾ ਕਰਦੀ ਹੈ ਉਹੀ ਸਰਕਾਰ ਹਥ ਵਿਚ ਤਲਵਾਰ ਲੈਂਦੀ ਹੈ ਤੇ ਇਹ ਕਹਿੰਦੀ ਹੈ ਕਿ State Trading ਕੀਤੀ ਜਾਏਗੀ ਅਤੇ ਕਿਸਾਨ ਨੂੰ ਆੜ੍ਹਤੀ ਤੋਂ ਛੁਟਕਾਰਾ ਦਿਵਾਇਆ ਜਾਏਗਾ, ਹਾਲਾਂਕਿ ਉਹ ਕਿਸਾਨ ਆੜ੍ਹਤੀ ਕੋਲੋਂ ਕਈ ਸਹੂਲਤਾਂ ਲੈਂਦਾ ਸੀ, ਉਸ ਕੋਲੋਂ ਰੁਪਿਆ ਵੀ ਲੈ ਲੈਂਦਾ ਸੀ, ਪਰ ਇਸ ਸਰਕਾਰ ਨੇ ਆਪਣੇ ਡੰਡੇ ਦੇ ਜ਼ੋਰ ਨਾਲ ਅਤੇ ਹਕੂਮਤ ਸ਼ਾਹੀ ਨਾਲ ਉਸ ਨੂੰ ਉਨ੍ਹਾਂ ਸਹੂਲਤਾਂ ਤੋਂ ਵੀ ਵਾਂਝਿਆਂ ਰਖਿਆ ਅਤੇ ਹੋਰ ਵੀ ਬੜਾ ਨੁਕਸਾਨ ਪਹੁੰਚਾ ਦਿਤਾ ਹੈ। ਇਸ ਲਈ ਮੈਂ ਫਿਰ ਕਹਿੰਦਾ ਹਾਂ ਕਿ ਜੇਕਰ ਤੁਸੀਂ ਵਾਕਈ ਹੀ ਕਿਸਾਨ ਦਾ ਭਲਾ ਚਾਹੁੰਦੇ ਹੋ ਤਾਂ ਇਸ ਗਲ ਦਾ ਖਿਆਲ ਰਖੋ ਕਿ State Trading ਦਾ ਤੁਹਾਡਾ adventure ਕਾਮਯਾਬ ਨਹੀਂ ਹੋ ਸਕਦਾ ਜਦੋਂ ਤਕ ਜਿਨਸਾਂ ਦੀ prices ਦਾ structure ਕਾਇਮ ਨਹੀਂ ਕੀਤਾ ਜਾਂਦਾ ਅਤੇ fixation of prices ਨਹੀਂ ਹੋ ਜਾਂਦੀ ਜੇ ਤੁਸਾਂ State Trading ਕਰਨੀ ਹੀ ਹੈ ਤਾਂ ਤੁਹਾਨੂੰ ਇਹ ਕਹਿਣਾ ਹੀ ਪੈਣਾ ਹੈ ਕਿ ਅਸਾਂ ਕਿਸਾਨ ਕੋਲੋਂ ਇਸ ਭਾ ਤੇ ਖਰੀਦਾਂਗੇ ਤੇ ਇਸ ਭਾ ਤੋਂ ਥਲੇ ਗਿਰਨ ਨਹੀਂ ਦਿਆਂਗੇ ਲੇਕਿਨ ਤੁਸੀਂ ਕੀ ਤਰੀਕਾ ਅਖਤੀਆਰ ਕੀਤਾ ਹੋਇਆ ਹੈ।

> "Besides, it has been decided that the Roller Flour Mills in the State should be kept off the market in order to maintain the level of prices."

ਤੁਸਾਂ ਇਹ ਕਿਉਂ ਕਹਿੰਦੇ ਹੋ ਕਿ ਅਸਾਂ prices maintain ਰਖਣੀਆਂ ਹਨ। ਤੁਸਾਂ ਇਸ ਦੀ ਬਜਾਏ ਇਹ ਆਖੋ ਕਿ ਅਸਾਂ ਵਡੀਆਂ ਮਿਲਾਂ ਨੂੰ ਕਣਕ ਖਰੀਦਨ ਨਹੀਂ ਦਿਆਂਗੇ ਤਾਕਿ ਮੰਡੀਆਂ ਵਿਚ ਭਾ ਵਧ ਨਾ ਸਕਣ ਅਤੇ ਨਾ ਹੀ ਭਾ ਨੂੰ ਡਿਗਣ ਹੀ ਦਿਆਂਗੇ। ਲੇਕਿਨ ਇਹ ਆਖਣਾ ਕਿ ਕੋਈ ਹੋਰ ਮੰਡੀ ਵਿਚੋਂ ਖਰੀਦ ਨਾ ਕਰੇ ਤਾਂਕਿ competition ਨਾ ਹੋਏ ਤਾਂ ਯਕੀਨੀ ਤੌਰ ਤੇ ਕਿਸਾਨ ਦੀ ਪੈਦਾਵਾਰ ਦਾ ਭਾ ਘੱਟਣਾ ਹੈ, ਬੜ੍ਹਨਾ ਨਹੀਂ। ਤੁਸੀਂ ਦੋ ਗੱਲਾਂ mix up ਕਰਦੇ ਹੋ ਜਿਸ ਦਾ ਨਤੀਜਾ ਇਹ ਹੋਇਆ ਹੈ ਕਿ ਗੈਰ ਯਕੀਨੀ ਹਾਲਾਤ ਪੈਦਾ ਹੋ ਗਏ ਹਨ। ਫਿਰ ਸਾਨੂੰ ਆਸ ਸੀ ਕਿ ਤੁਸੀਂ ਕਿਸੇ ਇਕ ਖਾਸ ਤਰੀਕੇ ਦੇ ਨਾਲ ਚੀਜ਼ਾਂ ਖਰੀਦੋਗੇ ਪਰ ਤੁਸਾਂ ਮੁਖਤਲਿਫ ਮੰਡੀਆਂ ਦੇ ਵਿਚ ਮੁਖਤਲਿਫ ਤਰੀਕੇ ਕਣਕ ਖਰੀਦਣ ਦੇ ਅਖਤਿਆਰ ਕੀਤੇ ਹੋਏ ਹਨ। ਕਿਧਰੇ ਤਾਂ ਤੁਸੀਂ market ਕਮੇਟੀਆਂ ਰਾਹੀ ਖਰੀਦ ਰਹੇ ਹੋ ਤੇ ਕਿਧਰੇ co-operative societies ਰਾਹੀਂ। ਕਿਧਰੇ ਤਾਂ ਕਣਕ ਖਰੀਦਣ ਤੇ ਤੁਸੀਂ ਕੋਈ ਆੜ੍ਹਤੀ ਮੁਕੱਰਰ ਕੀਤਾ ਹੋਇਆ ਹੈ ਤੇ ਕਿਧਰੇ ਆੜ੍ਹਤੀਆਂ ਦੀ union ਦੀ ਮਾਰਫਤ ਖਰੀਦ ਕਰਦੇ ਹੋ। ਮੈਂ ਇਸ ਬਾਰੇ ਦਸ ਦੇਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ patronage ਆ ਜਾਏਗੀ ਤੇ patronage ਚੰਗੀ ਨਹੀਂ ਹੁੰਦੀ। ਤੁਸਾਂ patronage ਇਸਤੇਮਾਲ ਕਰਕੇ ਆਪਣੇ ਆਪ ਨੂੰ ਨੁਕਤਾਚੀਨੀ ਲਈ open ਕੀਤਾ ਹੈ। ਇਸ ਨਾਲ

[ਸਰਦਾਰ ਭੁਪਿੰਦਰ ਸਿੰਘ ਮਾਨ]

ਸਰਕਾਰ ਲੋਕਾਂ ਵਿਚ ਬਦਨਾਮ ਹੋ ਜਾਏਗੀ । ਮੈਂ ਕਹਾਂਗਾ ਕਿ ਤੁਸਾਂ State Trading directly ਆਪਣੇ ਹੱਥਾਂ ਵਿਚ ਲਓ । ਜੇ ਤੁਸਾਂ ਕਿਸੇ ਦਲਾਲ ਦੀ ਮਾਰਫਤ ਖਰੀਦ ਕਰਦੇ ਹੋ ਤਾਂ ਤੁਸਾਂ ਦਲਾਲੀ ਖਤਮ ਨਹੀਂ ਕੀਤੀ ਸਗੋਂ ਇਹ perpetuate ਕੀਤੀ ਹੈ ।

ਫਿਰ ਤੁਸੀਂ ਕਣਕ ਖਰੀਦਣ ਵੇਲੇ ਹੋਰ ਹੀ ਗੈਰ ਯਕੀਨੀ ਹਾਲਾਤ ਪੈਦਾ ਕਰਦੇ ਹੋ । ਕਣਕ ਖਰੀਦਣ ਵਾਸਤੇ ਤੁਸੀਂ ਕੋਈ ਤਾਰੀਖ ਮੁਕੱਰਰ ਨਹੀਂ ਕਰਦੇ ਅਤੇ ਜਦੋਂ ਤੁਹਾਡੀ ਮਰਜ਼ੀ ਆਉਂਦੀ ਹੈ ਖਰੀਦ ਲੈਂਦੇ ਹੋ ਅਤੇ ਉਸ ਦਿਨ ਬਾਕੀਆਂ ਨੂੰ ਆਖ ਦਿੰਦੇ ਹੋ ਕਿ ਅਜ ਹੋਰ ਕੋਈ ਨਾ ਖਰੀਦ ਕਰੇ । ਇਸ ਤਰ੍ਹਾਂ ਕਰਨ ਨਾਲ ਗੈਰ ਯਕੀਨੀ ਨੂੰ ਦੂਰ ਨਹੀਂ ਕੀਤਾ ਜਾ ਸਕਦਾ । ਸਾਨੂੰ ਦਸੋ ਕਿ ਕਿਸ ਤਰੀਕੇ ਦੇ ਨਾਲ ਤੁਸੀਂ ਖਰੀਦਣਾ ਚਾਹੁੰਦੇ ਹੋ ।

ਫਿਰ ਤੁਸੀਂ ਬੜਾ profit ਲੈਂਦੇ ਹੋ । Stores ਤੁਹਾਡੇ ਕੋਲ ਹਨ ਨਹੀਂ । ਤੁਸਾਂ ਬੜੇ ਬੜੇ ਕਿਰਾਏ ਦੇ ਸਟੋਰ ਲੈਂਦੇ ਹੋ ਜਿਸ ਕਰਕੇ ਕਣਕ ਦਾ ਭਾ ਹੋਰ ਹੀ ਵਧ ਜਾਂਦਾ ਹੈ । ਫਿਰ ਤੁਹਾਨੂੰ ਠੀਕ ਤਰੀਕੇ ਨਾਲ ਇਹ store ਕਰਨੀ ਨਹੀਂ ਆਉਂਦੀ ਜਿਸ ਕਰਕੇ ਜਦੋਂ January ਅਤੇ February ਦਾ ਵਕਤ ਆਏਗਾ ਤਾਂ ਤੁਹਾਡੀ store ਕੀਤੀ ਹੋਈ ਕਣਕ ਨੂੰ ਖਪਰਾ ਲਗ ਗਿਆ ਹੋਵੇਗਾ ਅਤੇ ਉਹ ਖਾਧੀ ਪੀਤੀ ਹੋਈ ਕਣਕ ਰਹਿ ਜਾਏਗੀ ਜਿਸ ਨੂੰ ਤੁਸੀਂ ਮੰਡੀ ਵਿਚ ਲਿਆ ਕੇ ਲੋਕਾਂ ਨੂੰ ਉਹ ਤਲਫ ਹੋਈ ਹੋਈ ਕਣਕ ਖਾਣ ਲਈ ਮਜਬੂਰ ਕਰੋਗੇ ਅਤੇ ਉਸ ਦਾ ਭਾ ਉਸ ਵੇਲੇ 17 ਜਾਂ 18 ਰੁਪਏ ਮਣ ਤੇ ਜਾ ਪਏਗਾ ਅਤ ਲੋਕਾਂ ਨੂੰ ਇਸ ਭਾ ਤੇ ਉਹ ਖਾਧੀ ਹੋਈ ਕਣਕ ਲੈਣ ਤੇ ਤੁਸੀਂ ਮਜਬੂਰ ਕਰੋਗੇ ।

ਇਸ ਲਈ ਮੈਂ ਅਖੀਰ ਵਿਚ ਇਹ ਫਿਰ ਕਹਾਂਗਾ ਕਿ ਤੁਸੀਂ ਕਿਸਾਨ ਨੂੰ ਖਰੀਦ ਦਾ ਭਾ ਠੀਕ ਤਰ੍ਹਾਂ ਦਸੋ ਅਤੇ ਉਸ ਨੂੰ ਯਕੀਨ ਦਿਵਾਉ ਕਿ ਇਹ ਘਟੇ ਅਤੇ ਵਧੇਗਾ ਨਹੀਂ ਤਾਕਿ ਸੂਬੇ ਦੇ ਵਿਚੋਂ ਗੈਰ ਯਕੀਨੀ ਦੀ ਹਾਲਤ ਹਟ ਜਾਏ ।

**डाक्टर बलदेव प्रकाश** (अमृतसर-शहर पूर्व) : स्पीकर साहिब, हाउस में जो State Trading के लिये 6 करोड़ रुपये की demand आई है इस पर मैं अपने विचार रखना चाहता हूं । बजट सैशन के समय भी State Trading के बारे में सरकार ने कुछ कहा था कि अन्न की महंगाई को दूर करने के लिये सरकार ने यह स्कीम बनाई है कि अन्न का व्यापार सरकार खुद अपने हाथों से करे । मैं समझता हूं कि अन्न की महंगाई इस सूबे में इस वजह से नहीं थी कि सरकार अन्न का व्यापार खुद नहीं करती थी बल्कि इस की और भी बहुत सी वजूहात थीं जिन को दूर करने की बजाय सरकार ने अन्न के व्यापार को अपने हाथ में लेने का फैसला किया मैं समझता हूं कि सरकार का यह फैसला ठीक नहीं । इस के द्वारा लोगों के नागरिक अधिकारों तथा स्वाधीनता को खत्म किया जा रहा है और देश को totalitarian-ism की तरफ ले जाया जा रहा है अन्न की महंगाई की वजूहात जैसे अन्न का smuggle होना administration में भ्रष्टाचार का होना, blackmarket का होना इन बुराइयों के साथ war footing पर लड़ने के लिये तो सरकार तैयार नहीं है उलटे सरकार अन्न के व्यापार को अपने हाथ में ले रही है । कल को अगर चीनी की मश्किल

पड़ी या कपड़े में कोई दिक्कत पेश आई तो सरकार यह भी बेचना शुरु कर देगी और इसी तरह सब्ज़ियों की दूकान भी खोल लेगी। हमें आज़ाद हुए 12 साल हो गए हैं। दूसरा पांच साला प्लान खत्म हो रहा है मगर हम rationing की तरफ जा रहे हैं। चीनी का भाव डेढ़ रुपया सेर है फिर भी यह नहीं मिलती सरकार में mal-administration और corruption की वजह से जनता को कष्ट हो रहा है। सरकार अपनी इन खामियों की ओर ध्यान न देकर देश पर एक तंत्रवाद ठोंस रही है जिस से सारी की सारी जनता सरकार की नौकर बन जाएगी इस से बुरी बात देश के लिये और क्या हो सकती है। जैसे मान साहिब ने कहा है कि जब तक कीमतें निश्चित नहीं की जाती, prices पर control नहीं किया जाता, जब तक सरकार की hesitating और vacillating policy रहेगी तब तक स्थिति में सुधार न होगा। ज़मींदार से अन्न जिस भाव पर खरीदा जाए वह निश्चित किया जाए और उस भाव पर थोड़ा सा नफा दे कर वह अन्न consumer को मिले। State Trading आज हमारे सामने पूरी तरह से नहीं आई, अभी तो सरकार ने अन्न खरीदना ही शुरु किया है और सरकार की सारी पालिसी अभी स्पष्ट नहीं है जिस पर कि हम बहस कर सकें। लेकिन अगर आगे बढ़ कर इस स्कीम को अमलीजामा पहनाने की कोशिश की गई तो नतीजा नहीं होगा जो सरकारी machinery के corrupt होने की वजह से आम तौर पर हुआ करता है। व्यापारिक दृष्टि से या practically यह स्कीम कामयाब होने वाली नहीं है। जैसा कि मुझ से पहले एक सदस्य ने बताया कि न तो सरकार के पास गोदाम हैं और न ही इस काम के लिये efficient machinery है यह पलिसी ही defective है कभी सरकार मिलों को अन्न खरीदने के लिये कहती है तो भाव बढ़ जाते हैं तब उन को रोक दिया जाता है। इस के मुताल्लिक सरकार की पालिसी स्पष्ट नहीं है। आज भी consumer को आटा 18 रु० मन मिल रहा है और पता नहीं सरकार क्या २ कदम उठाने का विचार रखते है। इस लिये इस सारी समस्या का हल State Trading नहीं है। इस के ज़रिये तो देश के अन्दर नागरिक स्वाधीनता को खत्म कर के एक तंत्रवाद आएगा और सारी जनता सरकार की नौकर बन जाएगी इस समस्या का हल तो यह है कि असली वजूहात के खिलाफ war footing पर सरकारी machinery को लगा कर लड़ाई की जाए, अन्न की smuggling आदि के खिलाफ़ जिहाद खड़ा किया जाए। भाव गिरने न दिए जाएं ताकि किसान को ठीक कीमत मिले। मैं सरकार की State Trading स्कीम का विरोध करता हूं। सरकार ने जो कुछ अब तक किया है यदि वह इस स्कीम का पहला कदम है और इस को आगे चल कर पूरी तरह लागू करना है तो मैं सरकार को अभी से चेतावनी देता हूं कि यह चीज़ देश के लिये हानिकारक है।

**ਚੌਧਰੀ ਬਲਬੀਰ ਸਿੰਘ** (ਹੁਸ਼ਿਆਰਪੁਰ, ਜਨਰਲ) : ਸਪੀਕਰ ਸਾਹਿਬ, State Trading ਦੇ ਨਾਮ ਤੇ ਸਾਡੇ ਪੰਜਾਬ ਵਿਚ ਇਕ ਬਹੁਤ ਵਡਾ fraud ਚਲ ਰਿਹਾ ਹੈ। 1,20,000 ਟਨ ਕਣਕ ਖਰੀਦਨ ਦੀ ਗਵਰਨਮੈਂਟ ਨੇ scheme ਬਣਾਈ ਹੈ। ਇਹ fraud ਕਿਉਂ ਹੈ। ਇਹ ਕਣਕ 33,60,000 ਮਣ ਬਣਦੀ ਹੈ। ਜੇਕਰ ਇਸ State

[ਚੌਧਰੀ ਬਲਬੀਰ ਸਿੰਘ]

ਦੇ ਹਰ ਇਕ ਬੰਦੇ ਨੂੰ 6 ਛਟਾਂਕ ਕਣਕ ਦਿਤੀ ਜਾਵੇ ਤਾਂ ਇਹ ਸਾਰੀ ਖੁਰਾਕ ਸਿਰਫ 23 ਦਿਨਾਂ ਲਈ ਕਾਫੀ ਹੈ । ਇਸ ਤਰ੍ਹਾਂ ਦੇ ਸਰਕਾਰ half-hearted measures ਲੈਂਦੀ ਹੈ ਜਿਸ ਕਰਕੇ ਲੋਕਾਂ ਵਿਚ ਬੜੀ uncertainty ਹੈ ਕਿ ਕਿਸ ਵਕਤ ਕੀ ਹੋਣ ਵਾਲਾ ਹੈ, ਕਿਸ ਭਾ ਤੇ ਚੀਜ਼ਾਂ ਮਿਲਣਗੀਆਂ । ਪੰਜਾਬ ਗਵਰਨਮੇਂਟ ਦੇ Civil Supplies Department ਦੀ ਇਕ report ਹੈ । ਉਸ ਵਿਚ 1955 ਵਿਚ ਪੰਜਾਬ ਵਿਚ 27 ਜੂਨ ਯਾਨੀ ਅਜਕਲ ਦੇ ਹੀ ਦਿਨਾਂ ਵਿਚ ਕਣਕ ਦਾ ਭਾ 10-8-0 ਰੁਪਏ ਤੋਂ ਲੈਕੇ 12-5-0 ਸੀ ਅਤੇ 7 ਨਵੰਬਰ, 1955 ਨੂੰ ਜਦੋਂ ਕਿ floods ਨਾਲ ਬਹੁਤ ਜ਼ਿਆਦਾ ਤਬਾਹੀ ਹੋਈ ਸੀ ਅਤੇ ਅਨਾਜ ਬਹੁਤ ਖਰਾਬ ਹੋ ਗਿਆ ਸੀ ਉਦੋਂ ਵੀ ਇਹ ਭਾ 12-8-0 ਤੋਂ 13-10-0 ਤਕ ਸੀ । ਉਸ ਤੋਂ ਅਗਲੇ ਸਾਲ 1956 ਵਿਚ 26 ਅਪ੍ਰੈਲ, 1956 ਨੂੰ ਇਹ ਭਾ 13 ਤੋਂ 14 ਰੁਪਏ ਤਕ ਸੀ । ਪਰ ਅਜ ਜਦ ਕਿ 30 ਜੂਨ ਹੈ 10-8-0 ਜਾਂ 12-8-0 ਦੀ ਬਜਾਏ ਇਹ ਭਾ 15 ਤੋਂ ਲੈ ਕੇ 18 ਰੁਪਏ ਤਕ ਹੈ । ਇਹ ਸਾਰੇ ਭਾ ਇਕ planned scheme ਮੁਤਾਬਕ ਬਣਾਏ ਗਏ ਹਨ । 2½ ਸਾਲਾਂ ਤਾਈਂ ਨਵੇਂ election ਆਉਣ ਵਾਲੇ ਹਨ । ਉਨ੍ਹਾਂ ਲਈ ruling party ਨੇ ਹੁਣੇ ਹੀ ਪੈਸੇ ਇਕਠੇ ਕਰਨੇ ਸ਼ੁਰੂ ਕਰ ਦਿਤੇ ਹਨ । Ruling Party, ਕੁਝ ਅਫਸਰਾਂ, ਵਡੇ ਵਡੇ blackmarketers ਅਤੇ ਸਰਮਾਏਦਾਰਾਂ ਦਾ ਇਕ clique ਬਣਿਆ ਹੋਇਆ ਹੈ ਜਿਸ ਨੇ rates ਨੂੰ ਕੁਝ ਇਸ ਕਿਸਮ ਦੇ ਹਿਸਾਬ ਨਾਲ ਚਲਾਉਣਾ ਸ਼ੁਰੂ ਕੀਤਾ ਹੈ ਕਿ ਅਜ ਆਮ ਪੰਜਾਬੀ ਦੀ ਜ਼ਿੰਦਗੀ ਦੂਭਰ ਹੋ ਗਈ ਹੈ । ਸਰਕਾਰ ਦੇ half-hearted measures ਨੇ ਇਸ ਹਾਲਤ ਨੂੰ ਹੋਰ ਬੁਰਾ ਹੀ ਬਣਾਇਆ ਹੈ । ਜਿਸ ਵੇਲੇ Central Government ਤੋਂ scheme ਆਈ ਤਾਂ ਸਾਡੀ ਸਰਕਾਰ ਨੇ ਕਿਹਾ ਕਿ ਹਾਲੇ plans ਨਹੀਂ ਬਣੀਆਂ । ਪਰ ਇਸ ਤਰ੍ਹਾਂ ਜਦੋਂ ਅਨਾਜ ਦਾ season ਲੰਘਾ ਦਿਤਾ ਤਾਂ ਕਿਹਾ ਕਿ ਹੁਣ ਅਸੀਂ ਅਨਾਜ ਖਰੀਦ ਕਰਨਾ ਹੈ ਪਰ ਅਨਾਜ ਖਰੀਦਣ ਦਾ target ਪੂਰਾ ਨਾ ਹੋਇਆ । ਸਰਕਾਰ ਇਸ ਤਰ੍ਹਾਂ ਦੀਆਂ ਸਕੀਮਾਂ ਬਣਾਉਂਦੀ ਹੈ ਅਤੇ ਉਨ੍ਹਾਂ ਨੂੰ ਇਸ ਤਰ੍ਹਾਂ ਚਲਾਉਂਦੀ ਹੈ ਅਤੇ ਆਪਣੇ half-hearted measures ਨਾਲ ਲੋਕਾਂ ਦੀਆਂ ਤਕਲੀਫਾਂ ਵਧਾਉਂਦੀ ਹੈ । ਲੋਕ ਸੋਚਦੇ ਹਨ ਕਿ ਅਜ ਫ਼ਸਲ ਦੇ ਸ਼ੁਰੂ ਵਿਚ ਹੀ ਜਦ ਭਾ 15 ਤੋਂ 18 ਰੁਪਏ ਮਣ ਹੈ ਤਾਂ ਜਦੋਂ ਅਨਾਜ ਦੀ ਕਮੀ ਹੁੰਦੀ ਹੈ ਫਿਰ ਕੀ ਹੋਵੇਗਾ । ਸਰਕਾਰ ਪਾਸ ਤਾਂ ਸਿਰਫ 23 ਦਿਨਾਂ ਦਾ ਅਨਾਜ ਹੋਣਾ ਹੈ, ਇਸ ਨਾਲ ਜਨਵਰੀ ਤੋਂ ਲੈ ਕੇ 10, 12 ਅਪਰੈਲ ਤਕ ਕਿਸ ਤਰ੍ਹਾਂ ਗੁਜ਼ਾਰਾ ਹੋਵੇਗਾ, ਜਦ ਕਿ ਅਨਾਜ ਦੀ shortage ਹੁੰਦੀ ਹੈ । ਉਸ ਵੇਲੇ ਗਵਰਨਮੇਂਟ ਕੀ ਕਰੇਗੀ ।

ਸਰਕਾਰ ਨੇ recently ਹੀ ਇਕ ਤਜਵੀਜ਼ ਪਾਸ ਕੀਤੀ ਹੈ ਕਿ ਸਰਕਾਰੀ ਕਰਮਚਾਰੀਆਂ ਨੂੰ ਇਕ ਸਾਲ ਲਈ ਅਨਾਜ ਖਰੀਦਣ ਲਈ ਕਰਜ਼ਾ advance ਕੀਤਾ ਜਾਵੇ । ਇਸ ਗਲ ਨਾਲ ਹੀ ਆਪ ਸਭ ਜਾਣਦੇ ਹੋ ਕਿ ਕਿਨਾ ਅਸਰ ਪੈਂਦਾ ਹੈ ਬਾਹਰ ਦੀ ਜਨਤਾ ਤੇ ਅਤੇ ਇਹ ਗਲ ਕਿਨੀ ਕੁ affect ਕਰਦੀ ਹੈ । ਇਸ ਦਾ Psychologically ਵੀ ਬੜਾ ਅਸਰ ਪੈਂਦਾ ਹੈ । ਜਦ ਕਿ ਲੋਕਾਂ ਨੂੰ ਪਤਾ ਹੋਵੇ ਕਿ ਸਰਕਾਰ ਆਪਣੇ ਮੁਲਾਜ਼ਮਾਂ ਨੂੰ ਵੀ ਕਹਿ ਰਹੀ ਹੈ ਕਿ ਤੁਸੀਂ ਆਪਣੀ ਇਕ ਸਾਲ ਦੀ ਅਨਾਜ ਦੀ ਲੋੜ ਨੂੰ ਪੂਰਾ ਕਰ ਲਵੋ ਤਾਂ ਕੁਦਰਤੀ ਹੀ ਇਸ ਗਲ ਦਾ ਅਸਰ ਲੋਕਾਂ ਤੇ ਇਹ ਹੁੰਦਾ ਹੈ ਕਿ ਅਨਾਜ ਦੀ

ਜ਼ਰੂਰ ਕਿਲੱਤ ਪੈਦਾ ਹੋ ਜਾਵੇਗੀ । ਲੋਕਾਂ ਵਿਚ ਘਬਰਾਹਟ ਸ਼ੁਰੂ ਹੋ ਜਾਂਦੀ ਹੈ ਇਸ ਤਰ੍ਹਾਂ ਦੀ ਘਬਰਾਹਟ ਦਾ ਨਤੀਜਾ ਇਹ ਹੁੰਦਾ ਹੈ ਕਿ ਤਿੰਨਾਂ ਆਦਮੀਆਂ ਦਾ ਕਲਿਕ ਬਨ ਜਾਂਦਾ ਹੈ ਅਤੇ ਉਹ ਇਸ ਗਲ ਤੋਂ ਫਾਇਦਾ ਉਠਾ ਲੈਂਦੇ ਹਨ । ਇਹ ਤਾਂ ਸਾਫ਼ ਜ਼ਾਹਿਰ ਹੈ ਕਿ ਢਾਈ ਸਾਲ ਨੂੰ ਨਵੇਂ elections ਆਉਣ ਵਾਲੇ ਹਨ ਅਤੇ ਉਸ ਲਈ ਰੁਪਿਆ ਇਕਠਾ ਕਰਨ ਦੀ ਲੋੜ ਹੈ ਜੋ ਇਸ ਤਰ੍ਹਾਂ ਨਾਲ ਇਕੱਠਾ ਕਰਨਾ ਸ਼ੁਰੂ ਕਰ ਦਿਤਾ ਗਿਆ ਹੈ। ਇਸ ਤਰ੍ਹਾਂ ਕਲਿੱਕ ਬਣਾ ਕੇ ਰੁਪਿਆ ਇਕਠਾ ਕੀਤਾ ਜਾ ਰਿਹਾ ਹੈ । ਸਾਡੇ ਵੀਰ ਸਰਦਾਰ ਭੁਪਿੰਦਰ ਸਿੰਘ ਮਾਨ ਹੋਰਾਂ ਨੂੰ ਤਾਂ ਇਹ ਗਿਲਾ ਸਰਕਾਰ ਤੇ ਹੈ ਕਿ ਅਨਾਜ ਪੈਦਾ ਕਰਨ ਵਾਲੇ ਨੂੰ ਪੂਰੀ ਕੀਮਤ ਨਹੀਂ ਮਿਲੀ । ਇਹ ਠੀਕ ਹੈ ਇਸ ਹਦ ਤਕ ਕਿ ਜਿਹੜੇ small producers ਹਨ, ਛੋਟੇ ਜ਼ਿਮੀਂ'ਦਾਰ ਹਨ ਉਨ੍ਹਾਂ ਨੂੰ ਪੂਰੀ ਕੀਮਤ ਨਹੀਂ ਮਿਲ ਸਕੀ ਕਿਉਂਕਿ ਉਨ੍ਹਾਂ ਨੇ ਆਪਣੀਆਂ ਫੌਰੀ ਲੋੜਾਂ ਨੂੰ ਪੂਰਾ ਕਰਨਾ ਸੀ ਇਸ ਲਈ ਉਨ੍ਹਾਂ ਨੂੰ ਮਜਬੂਰ ਹੋਕੇ ਅਨਾਜ ਨੂੰ ਮੰਡੀ ਵਿਚ ਲਿਆਣਾ ਪਿਆ ਅਤੇ ਜਿਸ ਭਾ ਵੀ ਉਹ ਇਸ ਕਲਿਕ ਹਥੋਂ ਵਿਕ ਸਕਿਆ ਵੇਚ ਦਿਤਾ ਇਸ ਤਰ੍ਹਾਂ ਉਸ ਪਾਸੋਂ 12, ਸਾਢੇ ਬਾਰਾਂ ਰੁਪਏ ਮਣ ਤੇ ਕਣਕ ਖਰੀਦ ਕਰ ਲਈ ਗਈ। ਛੋਟੇ ਪੈਦਾਵਾਰ ਕਰਨ ਵਾਲੇ ਨੂੰ ਆਪਣੇ ਅਨਾਜ ਦੀ ਪੂਰੀ ਕੀਮਤ ਨਹੀਂ ਦਿਤੀ ਗਈ ਪਰ ਦੂਜੇ ਪਾਸੇ ਜੋ middle class ਹੈ ਅਤੇ ਜੋ ਅਨਾਜ ਨੂੰ hoard ਕਰ ਸਕਦੇ ਹਨ ਅਤੇ ਜਿਨ੍ਹਾਂ ਦੀਆਂ ਆਪਣੀਆਂ ਲੋੜਾਂ ਹੋਰ ਕਿਸੇ ਤਰ੍ਹਾਂ ਪੂਰੀਆਂ ਹੋ ਸਕਦੀਆਂ ਹਨ ਅਤੇ ਉਹ ਆਪਣੇ ਅਨਾਜ ਨੂੰ ਮੰਡੀ ਵਿਚ ਭੇਜਣ ਤੋਂ ਕੁਝ ਚਿਰ ਟੋਕ ਸਕਦੇ ਹਨ ਉਨ੍ਹਾਂ ਨੇ ਅਨਾਜ ਨੂੰ ਮੰਡੀਆਂ ਵਿਚ ਨਹੀਂ ਭੇਜਿਆ ਅਤੇ ਇਸ ਉਡੀਕ ਵਿਚ ਹਨ ਕਿ ਭਾ ਤੇਜ਼ ਹੋ ਜਾਵੇ ਤਾਂ ਮਾਲ ਕਢਾਂਗੇ ਉਨ੍ਹਾਂ ਨੂੰ ਪਤਾ ਹੈ ਕਿ ਅਸੀਂ 13 ਜਾਂ 14 ਰੁਪਏ ਹੁਣ ਕਿਸ ਤੋਂ ਲੈਣੇ ਹਨ ਸਗੋਂ ਕੁਝ ਚਿਰ ਠਹਿਰ ਕੇ ਕਣਕ ਕਢਾਂਗੇ ਜਦੋਂ ਮੰਡੀ ਦਾ ਨਿਰਖ ਚੜ੍ਹਿਆ ਹੋਵੇਗਾ । ਉਹ ਇਸ ਇੰਤਜ਼ਾਰ ਵਿਚ ਹੀ ਰਹਿੰਦੇ ਹਨ, ਸਰਕਾਰ ਆਪ ਤਾਂ 15 ਰੁਪਏ ਤੋਂ ਕਣਕ ਖਰੀਦ ਰਹੀ ਹੈ ਅਤੇ ਬਾਹਰ ਭਾ 16 ਜਾਂ 17 ਰੁਪਏ ਚੰਗੀ ਕਣਕ ਦਾ ਹੈ । ਜਦੋਂ ਇਸ ਦਾ ਭਾ ਸਾਲ ਦੇ ਆਖਰ ਵਿਚ 25 ਜਾਂ 26 ਰੁਪਏ ਹੋਵੇਗਾ ਉਸ ਸਮੇਂ ਇਹ ਆਪਣੇ ਅਨਾਜ ਨੂੰ ਕਢਣਗੇ ਤਾਂ ਜੋ ਮਨਮਾਨੀ ਕੀਮਤ ਮਿਲ ਸਕੇ । ਇਸ ਲਈ ਮੈਂ ਸਰਕਾਰ ਪਾਸ ਇਹ ਦਸਣਾ ਚਾਹੁੰਦਾ ਹਾਂ ਕਿ ਅਨਾਜ ਦੀ ਕੀਮਤ ਛੋਟੇ ਜ਼ਿਮੀਂ'ਦਾਰ ਨੂੰ ਵੀ ਘਟ ਮਿਲੀ ਹੈ ਅਤੇ ਲੋਕਾਂ ਨੂੰ ਵੀ ਵਧ ਕੀਮਤ ਦਣੀ ਪੈ ਰਹੀ ਹੈ ਜਾਂ ਦੇਣੀ ਪਏਗੀ।

ਇਸ ਦੇ ਨਾਲ ਹੀ ਮੈਂ ਇਹ ਅਰਜ਼ ਕਰਾਂ ਕਿ ਸਰਕਾਰ ਵਲੋਂ ਜੋ ਇਹ State Trading ਕੀਤੀ ਗਈ ਹੈ ਇਸ ਨਾਲ ਸਾਰੇ ਲੋਕਾਂ ਦਾ ਇੰਤਜ਼ਾਮ ਨਹੀਂ ਹੋ ਸਕਿਆ । ਸੂਬੇ ਦੇ ਸਾਰੇ ਲੋਕਾਂ ਦਾ ਸਾਰੇ ਸਾਲ ਲਈ ਕੋਈ ਇੰਤਜ਼ਾਮ ਅਨਾਜ ਦਾ ਨਹੀਂ ਕੀਤਾ ਗਿਆ ਸਗੋਂ ਇਸ ਤਰ੍ਹਾਂ ਦਾ ਅਧੂਰਾ ਇੰਤਜ਼ਾਮ ਕਰਕੇ ਸਾਰੀ State ਵਿਚ ਖਲਬਲੀ ਮਚਾ ਦਿਤੀ ਗਈ ਹੈ ਅਤੇ ਹਰ ਪਾਸੇ ਲੋਕਾਂ ਵਿਚ ਘਬਰਾਹਟ ਪੈਦਾ ਹੋ ਗਈ ਹੈ ਕਿ ਅਨਾਜ ਸ਼ਾਇਦ ਅਗੇ ਮਿਲ ਹੀ ਨਾ ਸਕੇ ।

**ਸ੍ਰੀ ਸਪੀਕਰ** : ਤੁਸੀਂ ਇਤਨੀ ਉਚੀ ਬੋਲ ਰਹੇ ਹੋ ਥੱਕ ਜਾਓਗੇ । ਲਾਊਡਸਪੀਕਰ ਬੰਦ ਕੀਤਿਆਂ ਵੀ ਇਨੀ ਅਵਾਜ਼ ਹੈ। (The hon. Member will be exhausted by speaking so loudly. His voice is very loud even without a microphone.)

**ਚੌਧਰੀ ਬਲਬੀਰ ਸਿੰਘ** : ਮੈਂ ਤਾਂ ਸਪੀਕਰ ਸਾਹਿਬ ਆਪਣੇ ਆਪ ਨੂੰ ਖੁਸ਼ਕਿਸਮਤ ਸਮਝਾਂਗਾ ਜੇਕਰ ਮੇਰੀ ਇਨੀ ਉਚੀ ਆਵਾਜ਼ ਵੀ ਸਰਕਾਰ ਦੇ ਕੰਨਾਂ ਤਕ ਪਹੁੰਚੇ ਅਤੇ ਮੇਰੀਆਂ ਤਜਵੀਜ਼ਾਂ ਤੇ ਅਮਲ ਕੀਤਾ ਜਾਵੇ । ਪਰ ਅਫਸੋਸ ਹੈ ਕਿ ਇਨ੍ਹਾਂ ਨੂੰ ਮੇਰੀ ਇਤਨੀ ਉਚੀ ਆਵਾਜ਼ ਵੀ ਸੁਣਾਈ ਨਹੀਂ ਦਿੰਦੀ। ਅਤੇ ਮੈਂ ਕਹਿ ਨਹੀਂ ਸਕਦਾ ਕਿ ਇਹ ਇਨ੍ਹਾਂ ਤਜਵੀਜ਼ਾਂ ਤੇ ਅਮਲ ਕਰਨਗੇ । ਮੈਂ ਇਹ ਕਹਿ ਰਿਹਾ ਸਾਂ ਕਿ State Trading ਇਕ ਬੜਾ ਵਡਾ fraud ਹੈ ਇਸ ਨੂੰ ਬੰਦ ਕਰਨਾ ਚਾਹੀਦਾ ਹੈ ਜੇਕਰ ਇਸ ਨੂੰ ਬੰਦ ਨਾ ਕੀਤਾ ਗਿਆ ਤਾਂ uncertainty ਰਹਿ ਜਾਵੇਗੀ। ਤੁਹਾਨੂੰ ਇਸ ਤਰ੍ਹਾਂ ਦੀ ਸਕੀਮ ਨੂੰ ਬੰਦ ਕਰਨਾ ਚਾਹੀਦਾ ਹੈ ਤਾਂ ਮਾਰਕਿਟ ਆਪਣੇ ਆਪ adjust ਕਰ ਸਕੇ । ਜੇਕਰ ਇਸ ਤਰ੍ਹਾਂ ਨਹੀਂ ਕਰਨਾ ਤਾਂ State Trading ਮੁਕੰਮਲ ਤੌਰ ਤੇ ਹੋਣੀ ਚਾਹੀਦੀ ਹੈ ਹਰਇਕ ਨੂੰ ਪਤਾ ਹੋਵੇ ਕਿ ਚੀਜ਼ ਦਾ ਮੁਲ ਇਨਾ ਲਿਆ ਜਾਵੇਗਾ । Consumer ਨੂੰ ਪਤਾ ਹੋਵੇ ਕਿ ਮੈਨੂੰ ਮਾਲ ਮਿਲ ਸਕੇਗਾ ਅਤੇ ਜ਼ਿਮੀਂਦਾਰ ਨੂੰ ਪਤਾ ਹੋਵੇ ਕਿ ਮੇਰੀ ਜਿਨਸ ਦੀ ਸਹੀ ਕੀਮਤ ਮਿਲ ਸਕੇਗੀ ਤਾਂ ਕੋਈ ਵੀ ਕਿਸੇ ਨੂੰ exploit ਨਹੀਂ ਕਰ ਸਕੇਗਾ । Consumer ਨੂੰ ਪਤਾ ਹੋਵੇਗਾ ਕਿ ਉਹ ਅਨਾਜ ਦੇ ਜ਼ਖੀਰੇ ਨਹੀਂ ਰਖ ਸਕਦੇ । State Trading ਤਾਂ ਹੀ ਫਾਇਦਾਮੰਦ ਹੋ ਸਕਦੀ ਹੈ ਜੇਕਰ ਇਸ ਵਿਚ stockists ਅਤੇ hoarders exploit producer ਅਤੇ consumer ਨੂੰ ਨਾ ਕਰ ਸਕਨ ਅਤੇ ਜੇਕਰ ਇਹ consumer ਅਤੇ producer ਦੋਹਾਂ ਦੇ interest ਨੂੰ protect ਕਰੇ । ਜੇਕਰ ਇਸ ਤਰ੍ਹਾਂ ਦੀ State Trading ਸਰਕਾਰ ਕਰਨ ਲਈ ਤਿਆਰ ਹੈ ਤਾਂ ਮੈਂ ਇਸ ਨੂੰ welcome ਕਰ ਸਕਦਾ ਹਾਂ । ਪਰ half-hearted measures ਨੂੰ ਕਦੀ ਵੀ ਪਰਵਾਨ ਨਹੀਂ ਕਰਨਾ ਚਾਹੀਦਾ । ਇਹ ਸਰਕਾਰ ਨੇ ਜੋ ਕਦਮ ਇਸ ਸਬੰਧ ਵਿਚ ਲਏ ਹਨ ਇਹ half-hearted ਹਨ ਅਤੇ consumer ਨੂੰ ਪਤਾ ਹੈ ਕਿ ਜਿੰਨਾ ਸਟਾਕ ਸਰਕਾਰ ਨੇ ਕੀਤਾ ਹੈ ਉਹ ਕੇਵਲ 23 ਦਿਨਾਂ ਲਈ ਸਾਰੇ ਪ੍ਰਾਂਤ ਲਈ ਪੂਰਾ ਹੈ ਸਰਕਾਰ ਤੇ ਕਿਸ ਤਰ੍ਹਾਂ ਵਿਸ਼ਵਾਸ਼ ਜਨਤਾ ਦਾ ਰਹਿ ਸਕਦਾ ਹੈ । ਇਸ ਤਰ੍ਹਾਂ ਨਾਲ ਜਦੋਂ ਅਨਾਜ ਦੀ ਜ਼ਰਾ ਵੀ ਥੁੜ ਪੈਦਾ ਹੋ ਗਈ ਤਾਂ ਹਰ ਪਾਸੇ ਖਪ ਪੈ ਜਾਵੇਗੀ । ਇਸ ਲਈ ਸਪੀਕਰ ਸਾਹਿਬ ਮੈਂ ਆਪ ਦੀ ਰਾਹੀਂ ਸਰਕਾਰ ਪਾਸ ਬੇਨਤੀ ਕਰਾਂਗਾ ਕਿ half-hearted po icy ਨੂੰ ਛਡ ਕੇ ਉਹ ਇਕ ਅਜਿਹੀ ਪਾਲਸੀ frame ਕਰੇ ਜਿਸ ਨਾਲ ਅਨਾਜ ਦਾ ਇਹ ਬਨਾਵਟੀ ਘਾਟਾ ਦੂਰ ਹੋ ਸਕੇ । ਸਰਕਾਰ ਤਾਂ ਆਪਣੇ target ਵੀ ਪੂਰੇ ਨਹੀਂ ਕਰ ਸਕੀ ਜੇਕਰ ਇਸ ਤਰ੍ਹਾਂ ਹੀ ਹੈ ਤਾਂ ਮੈਂ ਅਜਿਹੀ State Trading ਦੀ ਵਿਰੋਧਤਾ ਕਰਦਾ ਹਾਂ । State Trading ਮੁਕੰਮਲ ਅਤੇ ਅਜਿਹੀ ਸ਼ਕਲ ਵਿਚ ਕਰਨੀ ਚਾਹੀਦੀ ਜਿਸ ਨਾਲ ਸੂਬੇ ਦੀ ਜਨਤਾ ਵਿਚ ਵਿਸ਼ਵਾਸ਼ ਪੈਦਾ ਹੋਵੇ ਅਤੇ ਅਨਾਜ ਲਈ ਉਸ ਨੂੰ ਕਿਸੇ ਕਿਸਮ ਦੀ ਤਕਲੀਫ ਨਾ ਹੋਵੇ ।

**ਪੰਡਤ ਰਾਮ ਕਿਸ਼ਨ ਭੜੋਲੀਆਂ** (ਊਨਾ): ਸ੍ਰੀਮਾਨ ਸਪੀਕਰ ਸਹਿਬ, ਮੈਂ ਇਹ ਸਮਝਦਾ ਹਾਂ ਕਿ ਵਕਤ ਦੀ demand ਹੈ ਕਿ State Trading ਦੀ policy ਚਲਾਣੀ ਚਾਹੀਦੀ ਹੈ । ਇਹ ਇਕ ਅਜਿਹੀ ਪਾਲੇਸੀ ਹੈ ਜਿਸ ਦਾ ਸੰਬੰਧ ਆਮ ਲੋਕਾਂ ਦੀ ਜ਼ਿੰਦਗੀ ਨਾਲ ਹੈ । ਇਸ ਵਿਚ ਇਹ ਸਵਾਲ ਨਹੀਂ ਕਿ ਮੰਗ 6 ਕਰੋੜ 1 ਲਖ ਦੀ ਕੀਤੀ ਗਈ ਹੈ ਪਰ ਸਵਾਲ ਇਹ ਹੈ ਕਿ State Trading ਦੇ ਬਾਰੇ ਵਿਚ ਸਰਕਾਰ ਦੀ ਕੀ ਪਾਲਿਸੀ ਰਹੀ ਹੈ । ਜਿਥੋਂ ਤਕ ਇਸ ਪਾਲਿਸੀ ਅਤੇ ਇਸ ਅਸੂਲ ਦਾ ਤਅੱਲਕ ਹੈ ਮੈਂ ਇਸ ਦਾ ਸਵਾਗਤ ਕਰਦਾ ਹਾਂ ਇਹ ਇਕ ਦਰੁਸਤ ਪਾਲਿਸੀ ਹੈ ਜਿਸ ਤਰ੍ਹਾਂ ਇਕ monthly ਤਨਖਾਹ ਲੈਣ ਵਾਲੇ ਦੀ

ਇਹ ਹਾਲਤ ਹੈ ਕਿ ਚਾਹੇ ਉਹ ਮੋਦੀ ਤੋਂ ਦਾਲ ਆਟਾ ਜਾਂ ਨਿਕ ਸੁਕ ਲੈ ਲਏ ਜਾਂ ਦਰਜ਼ੀ ਪਾਸੋਂ ਕਮੀਜ਼ ਅਤੇ ਪਜਾਮਾ ਸਵਾ ਲਏ ਸਭ ਨੂੰ ਪਹਿਲੀ ਜਾਂ ਦੋ ਤਾਰੀਖ ਨੂੰ ਹਿਸਾਬ ਚੁਕਾ ਦਿੰਦਾ ਹੈ, ਕੰਮ ਕਰਨ ਵਾਲੇ ਨੂੰ ਪਤਾ ਹੁੰਦਾ ਹੈ ਕਿ ਪਹਿਲੀ ਜਾਂ ਦੋ ਤਾਰੀਖ ਨੂੰ ਪੈਸੇ ਵਸੂਲ ਹੋਣੇ ਹਨ ਅਤੇ ਤਨਖਾਹਦਾਰ ਨੂੰ ਪਤਾ ਹੁੰਦਾ ਹੈ ਕਿ ਮੈਂ ਇਸ ਤਨਖਾਹ ਵਿਚੋਂ ਇਸ ਤਰ੍ਹਾਂ ਵੰਡ ਕਰਨੀ ਹੈ । ਠੀਕ ਇਸੇ ਤਰ੍ਹਾਂ ਪੰਜਾਬ ਦੇ ਕਿਸਾਨ ਦੇ ਆਪਣੇ ਲੈਣਦਾਰਾਂ ਨਾਲ ਦੋ ਇਕਰਾਰ ਹੁੰਦੇ ਹਨ ਸਾਉਣੀ ਅਤੇ ਹਾੜ੍ਹੀ ਦਾ । ਜੇਕਰ ਸਾਹੂਕਾਰ ਦਾ ਸੂਦ ਦੇਣਾ ਹੈ ਜਾਂ ਬਾਣੀਏ ਦੇ ਪੈਸੇ ਦੇਣੇ ਹਨ ਤਾਂ ਉਸ ਦਾ ਇਕਰਾਰ ਇਨ੍ਹਾਂ ਦੋਹਾਂ ਫਸਲਾਂ ਦਾ ਹੁੰਦਾ ਹੈ । ਜੇਕਰ ਧੀ ਭੈਣ ਨੂੰ ਸੌਹਰੇ ਤੋਰਨਾ ਹੋਵੇ ਤਾਂ ਹਾੜ੍ਹੀ ਸਾਉਣੀ ਤੇ । ਇਸ ਲਈ ਆਮ ਸਾਧਾਰਣ ਕਿਸਾਨ ਨੂੰ ਆਪਣੀ ਫਸਲ ਮੰਡੀ ਵਿਚ ਭੇਜਣੀ ਪੈਂਦੀ ਹੈ । ਪਰ ਜਿਥੋਂ ਤਕ ਦਰਮਿਆਨੇ ਤਬਕੇ ਦੇ ਕਿਸਾਨਾਂ ਦਾ ਜਾਂ ਜਗੀਰਦਾਰਾਂ ਦਾ ਸਬੰਧ ਹੈ ਉਹ ਸਟਾਕ ਨੂੰ ਰਖ ਵੀ ਸਕਦੇ ਹਨ। ਛੋਟੇ ਕਿਸਾਨ ਨੂੰ ਮਜ਼ਬੂਰ ਹੋਕੇ ਆਪਣੀ ਫਸਲ ਮੰਡੀ ਵਿਚ ਲਿਆਣੀ ਪੈਂਦੀ ਹੈ । ਪਰ ਮਾਰਕਿਟ ਵਿਚ ਸਪੀਕਰ ਸਾਹਿਬ ਆਪ ਜਾਣਦੇ ਹੋ ਉਸ ਨਾਲ ਇਕ ਅਜੀਬ ਡਰਾਮਾ ਖੇਡਿਆ ਜਾਂਦਾ ਹੈ । ਆਮ ਕਿਸਾਨ ਨੂੰ ਕਣਕ ਲਈ ਕੇਵਲ 12 ਜਾਂ 12½ ਰੁਪਏ ਪਲੇ ਪੈਂਦੇ ਹਨ । ਠੀਕ ਹੈ ਬੋਲੀਆਂ ਹੁੰਦੀਆਂ ਹਨ ਪਰ ਦਲਾਲ ਸਾਰੇ ਦੇ ਸਾਰੇ ਕਿਸਾਨ ਨੂੰ ਧੋਖਾ ਦਿੰਦੇ ਹਨ । ਹਾਲਾਂ ਕਿ ਬੋਲੀ ਖੁਲੀ ਹੁੰਦੀ ਹੈ ਅਤੇ ਕਿਸੇ ਕਿਸਮ ਦੀ ਪਾਬੰਦੀ ਨਹੀਂ ਹੁੰਦੀ । ਸਾਰੇ ਦਲਾਲ ਆਪਸ ਵਿਚ ਪਹਿਲਾਂ ਕੀਮਤ ਦਾ pool ਕਰ ਲੈਂਦੇ ਹਨ ਅਤੇ ਕਣਕ ਦੀ ਕੀਮਤ ਨੂੰ ਵਧਣ ਨਹੀਂ ਦਿੰਦੇ । ਇਹ ਫੈਸਲਾ ਪਹਿਲਾਂ ਕਰ ਲਿਆ ਜਾਂਦਾ ਹੈ ਕਿ ਬੋਲੀ ਇਕ ਖਾਸ ਹਦ ਤੋਂ ਨਾ ਵਧੇ ਅਤੇ ਬੋਲੀ ਜਿਸ ਦੇ ਨਾਮ ਤੇ ਖਤਮ ਹੋਵੇ ਉਹ ਲੈ ਲਏ । ਕਿਸਾਨ ਵੇਚਣ ਤੇ ਮਜਬੂਰ ਹੁੰਦਾ ਹੈ । ਕਿਉਂਕਿ ਉਸ ਨੇ ਤਾਂ ਆਪਣੀਆਂ ਫੌਰੀ ਲੋੜਾਂ ਨੂੰ ਪੂਰਾ ਕਰਨਾ ਹੁੰਦਾ ਹੈ । ਪਰ ਕੀਮਤਾਂ ਦਾ ਪੂਲ ਹੋਇਆ ਹੁੰਦਾ ਹੈ ਅਤੇ ਜਿਨਸ ਮੰਡੀ ਵਿਚ ਬੈਠੇ ਸਟੈਬਾਜ਼ਾਂ ਪਾਸ ਚਲੀ ਜਾਂਦੀ ਹੈ ਜੋ ਕਿਸਾਨ ਨੂੰ ਹਰ ਪਾਸੇ ਤੋਂ ਲੁਟਦੇ ਹਨ । ਇਕ ਪਾਸੇ ਤਾਂ ਕਿਸਾਨ ਨਾਲ ਇਸ ਤਰ੍ਹਾਂ ਦਾ ਡਰਾਮਾ ਖੇਡਿਆ ਜਾਂਦਾ ਹੈ ਅਤੇ ਦੂਜੇ ਪਾਸੇ ਉਹ ਗਾਹਕ ਨੂੰ 'ਵਧ ਕੀਮਤ ਤੇ ਅਨਾਜ ਵੇਚ ਕੇ ਲੁਟਦੇ ਹਨ । ਮੈਂ ਇਸ ਕਾਰਨ State Trading ਦੀ ਮੁਖਾਲਫਿਤ ਨਹੀਂ ਕਰਦਾ ਕਿਉਂਕਿ ਜੇਕਰ State Trading ਸਹੀ ਮਹਿਨਿਆਂ ਵਿਚ ਕੀਤੀ ਜਾਵੇ ਤਾਂ ਇਸ ਲੁਟ ਤੋਂ ਕਿਸਾਨ ਨੂੰ ਬਚਾਇਆ ਜਾ ਸਕਦਾ ਹੈ। ਅਜ ਤਾਂ ਮੰਡੀ ਵਿਚ ਇਹ ਹਾਲਤ ਇਨਾਂ ਨੇ ਬਣਾਈ ਹੋਈ ਹੈ ਕਿ ਜਨਤਾ ਨੂੰ ਭੁਖਾ ਮਾਰੋ ਅਤੇ ਕਿਸਾਨਾਂ ਨੂੰ ਲੁਟੋ । 80% ਕਿਸਾਨ ਜੋ ਅਨਾਜ ਪੈਦਾ ਕਰਦਾ ਹੈ ਆਪਣਾ ਖੂਨ ਪਸੀਨਾ ਇਕ ਕਰਦਾ ਹੈ ਅਤੇ ਜਿਨਸ ਮੰਡੀ ਵਿਚ ਲਿਆਉਂਦਾ ਹੈ ਉਸ ਨੂੰ ਮਜਬੂਰ ਕੀਤਾ ਜਾਂਦਾ ਹੈ ਅਤੇ ਲੁਟਿਆ ਜਾਂਦਾ ਹੈ। ਇਸ ਲਈ ਮੈਂ ਇਹ ਸਮਝਦਾ ਹਾਂ ਕਿ ਜਿਹੜੇ ਸਜਨ ਇਸ State Trading ਦੀ ਵਿਰੋਧਤਾ ਕਰਦੇ ਹਨ ਉਹ ਆਪ ਜਨਤਾ ਦੇ ਹਿਤੈਸ਼ੀ ਨਹੀਂ ਅਖਵਾ ਸਕਦੇ ਮੈਂ ਇਸ ਬਾਰੇ ਹੋਰ ਨਹੀਂ ਕਹਿਣਾ ਚਾਹੁੰਦਾ । ਇਹ ਇਕ ਚੰਗਾ ਕਦਮ ਹੈ ।

ਹੁਣ ਸਵਾਲ ਇਹ ਪੈਦਾ ਹੁੰਦਾ ਹੈ ਕਿ ਆਇਆ ਪੰਜਾਬ ਸਰਕਾਰ ਨੂੰ ਸਚਮੁਚ ਹੀ State Trading ਦੇ ਉਤੇ ਅਮਲ ਕੀਤਾ ਹੈ ਜਾਂ ਨਹੀਂ । ਮੈਂ ਇਸ ਬਾਰੇ ਇਨ੍ਹਾਂ ਤੇ charge ਲਾਉਂਦਾ ਹਾਂ ਕਿ ਇਸ ਰਾਹੀ ਇਨ੍ਹਾਂ ਨੂੰ ਭਾਵੇ ਫਾਇਦਾ ਹੋਵੇ ਆਮ ਲੋਕਾਂ ਨੂੰ ਇਸ ਦਾ ਕੋਈ ਲਾਭ ਨਹੀਂ । ਜੇ ਇਹਦੇ ਵਲ ਪੂਰੀ ਤਵੱਜਾ ਦਿਤੀ ਜਾਂਦੀ ਤਾਂ 98 ਫੀ ਸਦੀ

[ਪੰਡਿਤ ਰਾਮ ਕਿਸ਼ਨ ਭੜੋਲੀਆਂ]

ਆਬਾਦੀ ਨੂੰ ਇਸ ਦਾ ਲਾਭ ਪਹੁੰਚਦਾ ਸੀ ਪਰ ਇਸ ਬਾਰੇ ਜੇ ਇਹ ਕਿਹਾ ਜਾਵੇ ਕਿ ਲਾਪਰਵਾਹੀ ਵਰਤੀ ਜਾਂਦੀ ਹੈ ਤਾਂ ਹੋਰ ਵੀ ਦਰੁਸਤ ਹੋਵੇਗਾ ।

ਇਸ ਦੇ ਸਬੂਤ ਕੀ ਹਨ ? ਪਹਿਲਾ ਸਬੂਤ ਤਾਂ ਇਹ ਹੈ ਕਿ ਸਰਕਾਰ ਨੇ ਅਜੇ ਤਕ ਇਹ ਫੈਸਲਾ ਵੀ ਨਹੀਂ ਕੀਤਾ ਕਿ ਕਿਸਾਨ ਨੂੰ ਕਣਕ ਕੀ ਭਾ ਪਵੇਗੀ । ਇਹ ਦੀ ਪੈਦਾਵਾਰ ਤੇ ਕਿਤਨਾਂ ਖਰਚ ਆਵੇਗਾ ਅਤੇ ਉਸ ਨੂੰ ਇਸ ਭਾ ਦਾ ਕੀ ਫਾਇਦਾ ਹੋਵੇਗਾ । ਪੰਡਿਤ ਮੋਹਨ ਲਾਲ ਨੂੰ ਇਸ ਗਲ ਦਾ ਇਲਮ ਹੋਣਾ ਚਾਹੀਦਾ ਹੈ ਕਿ ਜਦੋਂ ਕਣਕ ਮੰਡੀ ਵਿਚ ਜਾਂਦੀ ਹੈ ਤਾਂ ਇਸਤੇ ਕਿਸਾਨ ਦਾ ਖਰਚ ਤਾਂ ਜ਼ਿਆਦਾ ਆਇਆ ਹੁੰਦਾ ਹੈ ਪਰ ਉਹ ਮੰਡੀ ਵਿਚ 13 ਰੁਪੈ ਜਾਂ 13/8 ਰੁਪੈ ਮਣ ਵਿਕਦੀ ਹੈ (ਵਿਘਨ)

**ਸਰਦਾਰ ਕਰਤਾਰ ਸਿੰਘ ਦੀਵਾਨਾ** : 12/ 8/ ਮਣ ਵਿਕੀ ਹੈ ਜੀ ।

**Mr. Speaker**: No interruption please.

**ਪੰਡਿਤ ਰਾਮਕਿਸ਼ਨ ਭੜੋਲੀਆਂ** : ਉਹ ਕਹਿੰਦੇ ਹਨ ਕਿ ਅਸੀਂ ਸਾਰੇ ਸਾਲ ਦੇ ਲਈ ਕਣਕ ਖਰੀਦਣੀ ਹੈ ਪਰ ਇਹ ਪਤਾ ਨਹੀਂ ਇਹ ਕਿਸ ਵਹਿਮ ਵਿਚ ਪੈਕੇ ਉਨ੍ਹਾਂ ਨੇ ਫੈਸਲਾ ਕੀਤਾ ਹੈ ਕਿ 1 ਲਖ 20 ਹਜ਼ਾਰ ਟਨ ਕਣਕ ਉਨ੍ਹਾਂ ਨੇ ਖਰੀਦਣੀ ਹੈ । ਮੈਂ ਚੌਧਰੀ ਬਲਬੀਰ ਸਿੰਘ ਜੀ ਦੇ ਖਿਆਲ ਨਾਲ ਬਿਲਕੁਲ ਮੁਤਫਿਕ ਹਾਂ ਕਿ ਸਰਕਾਰ ਨੇ 365 ਦਿਨ ਦੀ ਬਜਾਏ 23 ਦਿਨ ਦੀ ਖੁਰਾਕ ਖਰੀਦਣ ਦਾ ਇੰਤਜ਼ਾਮ ਕੀਤਾ ਹੈ । ਕੀ ਇਹ State Trading ਹੈ, ਇਤਨਾ ਘਟ ਅਨਾਜ ਖਰੀਦ ਕਰਕੇ ਰੱਖਣਾ, ਇਸ ਤੋਂ ਵਧ ਮਜ਼ਾਕ State Trading ਨਾਲ ਹੋਰ ਕੀ ਹੋ ਸਕਦਾ ਹੈ । ਇਹ ਮਸਲਾ ਤਾਂ ਹਲ ਹੋਣਾ ਹੈ ਜੇ ਵਧ ਤੋਂ ਵਧ ਅਨਾਜ ਖਰੀਦ ਕੀਤਾ ਜਾਵੇ । ਕਿਸਾਨ ਨੂੰ ਉਸ ਦੇ ਮਾਲ ਦਾ ਪੂਰਾ ਮੁਲ ਦਿਤਾ ਜਾਵੇ ਤਾਂ ਜੋ ਉਹ ਆਪਣਾ ਅਤੇ ਆਪਣੇ ਬਚਿਆਂ ਦਾ ਪੇਟ ਪਾਲ ਸਕੇ । ਪਰ ਜਿਸ ਢੰਗ ਨਾਲ State Trading ਰਾਹੀ ਅਨਾਜ ਇਕਠਾ ਕੀਤਾ ਜਾ ਰਿਹਾ ਹੈ ਮੈਂ ਸਮਝਦਾ ਹਾਂ ਕਿ ਇਹ ਕੋਈ ਫਾਇਦੇ ਵਾਲੀ ਚੀਜ਼ ਨਹੀਂ ਹੋਵੇਗੀ । ਇਸ ਨਾਲ black market ਵਧੇਗੀ ਲੋਕ ਜ਼ਿਆਦਾ ਤੋ, ਜ਼ਿਆਦਾ ਤੰਗ ਹੋਣਗੇ ਅਤੇ ਭੁਖੇ ਮਰਨਗੇ । ਜਿਹੜੀ ਕਿ ਪੰਜਾਬ ਲਈ ਇਕ ਬੜੀ ਹੀ ਅਫਸੋਸਨਾਕ ਗੱਲ ਹੋਵੇਗੀ । ਮੈਂ ਪੰਡਿਤ ਜੀ ਅਗੇ request ਕਰਦਾ ਹਾਂ ਕਿ ਜਿਸ ਦਿਨ ਤੋਂ ਇਹ State Trading ਦਾ ਸਿਲਸਲਾ ਸ਼ੁਰੂ ਹੋਇਆ ਹੈ ਕਿਸਾਨ ਦੀ ਬੁਰੀ ਹਾਲਤ ਹੈ ਲੋਕ ਤੰਗ ਹਨ । ਇਸ ਕਿਸਮ ਦਾ ਬੁਰਾ ਕਾਨੂੰਨ ਬਣਾ ਕੇ ਤੁਸੀਂ ਕਾਲਖ ਨਾ ਲਗਾਵਾਉ । ਇਸ ਨਾਲ ਪੰਜਾਬ ਬਚਣਾ ਨਹੀਂ । ਅਗਰ ਤੁਸੀਂ ਪੰਜਾਬ ਬਚਾਉਣਾ ਹੈ ਤਾਂ ਵਧ ਤੋਂ ਵਧ stock ਜਮ੍ਹਾ ਕਰਕੇ ਕੀਮਤਾਂ ਮੁਕੱਰਰ ਕਰੋ, ਜਿਹੜੀਆਂ ਵਾਜਬ ਹੋਣ ।

ਦੂਸਰੀ ਚੀਜ਼ ਇਹ ਹੈ ਕਿ ਬਹੁਤ ਸਾਰੇ ਐਸੇ ਗਰੀਬ ਲੋਕ ਵੀ ਹਨ ਜਿਨ੍ਹਾਂ ਪਾਸ ਅਨਾਜ ਖਰੀਦਨ ਲਈ ਪੈਸਾ ਨਹੀਂ ਹੈ । ਉਨ੍ਹਾਂ ਲਈ ਵੀ ਕੋਈ ਇੰਤਜ਼ਾਮ ਕਰਨਾ ਜ਼ਰੂਰੀ ਹੈ । ਉਨ੍ਹਾਂ ਲਈ ਆਰਜ਼ੀ ਤੌਰ ਤੇ ਕਰਜ਼ੇ ਦੇਕੇ ਉਨ੍ਹਾਂ ਲੋਕਾਂ ਦੀ ਇਮਦਾਦ ਕਰਨੀ ਚਾਹੀਦੀ ਹੈ । ਦੋ ਤਿੰਨ ਚੀਜ਼ਾਂ ਦਾ ਖਾਸ ਖਿਆਲ ਰੱਖਣਾ ਚਾਹੀਦਾ ਹੈ । ਇਕ ਤਾਂ ਇਹ ਕਿ ਕੀਮਤਾਂ ਦੇ ਚੜ੍ਹਨ ਨੂੰ ਰੋਕਣਾ ਚਾਹੀਦਾ ਹੈ । ਸ਼ੁਰੂ ਜੁਲਾਈ ਵਿਚ ਜਿਥੇ ਕਣਕ ਦਾ ਭਾ 13/- ਮਣ ਸੀ ਇਹ 25, 26 ਜੁਲਾਈ ਨੂੰ 16/8/- ਰੁਪਏ ਮਣ ਹੋ ਗਿਆ । ਇਸ ਲਈ ਲਾਜ਼ਮੀ

ਹੈ ਕਿ ਉਹ ਦਿਨ ਵੀ ਆਉਣ ਜਦੋਂ ਕਿ ਇਹ 30 ਰੁਪਏ ਮਣ ਹੋ ਜਾਵੇ । ਇਹ State Trading ਦਾ ਉਦੋਂ ਤਕ ਕੋਈ ਫਾਇਦਾ ਨਹੀਂ ਹੋਵੇਗਾ ਜਦੋਂ ਤੱਕ Landlords ਤੋਂ ਕਣਕ ਕਢਵਾਉਣ ਦੀ ਕੋਸ਼ਿਸ਼ ਨਹੀਂ ਕੀਤੀ ਜਾਵੇਗੀ । ਇਹ ਦੀ distribution ਲਈ ਜਗ੍ਹਾ ਜਗ੍ਹਾ ਡੀਪੂਆਂ ਦਾ ਖੋਲਣਾ ਵੀ ਜ਼ਰੂਰੀ ਹੈ । ਜੇ ਗਰੀਬਾਂ ਲਈ ਅਨਾਜ ਨਹੀਂ ਦੇ ਸਕੋਗੇ ਤਾਂ food policy ਵਿੱਚ ਬੁਰੀ ਤਰ੍ਹਾਂ ਫੇਲ ਹੋਵੋਗੇ ।

ਸਰਦਾਰ ਕਰਤਾਰ ਸਿੰਘ ਦੀਵਾਨਾ (ਬਰਨਾਲਾ) : ਸ੍ਰੀ ਮਾਨ ਸਪੀਕਰ ਸਾਹਿਬ, ਸਰਕਾਰ ਨੇ ਇਸ਼ ਦਫਾ ਐਲਾਨ ਕੀਤਾ ਹੈ ਕਿ ਮੰਡੀਆਂ ਵਿਚ ਜਾ ਕੇ ਸਰਕਾਰ ਖੁਦ ਅਨਾਜ ਖਰੀਦੇ ਗੀ । ਲੋਕਾਂ ਨੂੰ ਸੁਖ ਦਾ ਸਾਹ ਆਇਆ ਕਿ present System ਕਿਸੇ ਨਾ ਕਿਸੇ ਢੰਗ ਨਾਲ ਚੰਗਾ ਹੀ ਹੋਵੇਗਾ । ਪਰ State Trading ਦਾ ਸਰਕਾਰ ਨੇ ਨਾਹਰਾ ਲਾ ਕੇ ਜੋ producer ਨਾਲ ਧੱਕਾ ਕੀਤਾ ਹੈ ਇਹ ਮਿਸਾਲ ਇਕ ਬਹੁਤ ਹੀ ਬੇਨਜ਼ੀਰ ਹੈ Food Problem ਦੇ ਸਿਲਸਿਲੇ ਵਿਚ Government ਜਿਨੀਆਂ ਵੀ policies ਬਣਾਉਂਦੀ ਹੈ, ਜਾਂ ਜਦੋਂ ਵੀ producer ਨੂੰ facilities ਦੇਣ ਦਾ ਸਵਾਲ ਹੁੰਦਾ ਹੈ ਤਾਂ ਸਰਕਾਰ ਹਮੇਸ਼ਾ producer ਦੇ ਖਿਲਾਫ ਹੋ ਕੇ ਫੈਸਲਾ ਕਰਦੀ ਹੈ । ਗੰਨਾ ਖਰੀਦਣਾ ਹੋਵੇ ਤਾਂ ਮਿਲ ਵਾਲਿਆਂ ਦੀ ਮਰਜ਼ੀ ਮੁਤਾਬਿਕ ਖਰੀਦਿਆ ਜਾਂਦਾ ਹੈ। ਜਦੋਂ ਕੋਈ ਨਵੀਂ policy ਬਣਾਉਣੀ ਹੋਵੇ ਤਾਂ ਸਾਰੀਆਂ concerned bodies ਦੇ ਨੁਮਾਇੰਦਿਆਂ ਨੂੰ consult ਕੀਤਾ ਜਾਂਦਾ ਹੈ । ਪਰ ਜਦੋਂ ਕੋਈ ਨੀਤੀ producer ਦੇ ਸਬੰਧ ਵਿਚ ਬਣਾਉਣੀ ਹੁੰਦੀ ਹੈ ਤਾਂ ਉਸ ਨੂੰ ਪੁਛਿਆ ਤਕ ਨਹੀਂ ਜਾਂਦਾ । ਇਹ ਕਹਿੰਦੇ ਹਨ ਕਿ ਅਸੀਂ ਜ਼ਿਮੀਂਦਾਰ ਦੀ ਕਣਕ 15 ਰੁਪੈ ਮਣ ਲਵਾਂਗੇ। ਮੈਂ ਬੇਨਤੀ ਕਰਾਂ ਕਿ ਇਸ ਗਲ ਬਾਰੇ ਮੈਂਨੂੰ ਪੂਰਾ ਯਕੀਨ ਹੈ ਮੈਂ ਆਪਣੀ ਅਖੀਂ ਜਾ ਕੇ ਵੇਖਿਆ ਹੈ । ਦਸ ਬਾਰਾਂ ਮੰਡੀਆਂ ਵਿਚ ਉਨ੍ਹਾਂ ਦੀ ਕਣਕ 13, 14 ਰੁਪਏ ਦੇ ਦਰਮਿਆਨ ਵਿਕਦੀ ਹੈ ਜਿਹੜਾ ਕਿ ਆਮ ਭਾ ਹੈ । ਫਿਰ ਸਰਕਾਰ ਕਿਉਂ ਮਹਿੰਗੀ ਖਰੀਦਦੀ ਹੈ । ਤੁਸੀਂ ਖੁਦ ਦਸੋ ਪੰਡਿਤ ਜੀ ਕਿ ਜਦੋਂ ਭਾ 13,14 ਰੁਪਏ ਮਣ ਰਖਿਆ ਗਿਆ ਹੈ ਤਾਂ ਤੁਹਾਡੇ Department ਵਾਲੇ 15/- ਰੁਪਏ ਮਣ ਕਿਉਂ ਨਹੀਂ ਖਰੀਦਦੇ ਹਨ ? ਸੰਗਰੂਰ ਮੰਡੀ ਵਿਚ 13/13½ ਰੁਪੈ ਮਣ ਕਣਕ ਵਿਕਦੀ ਹੈ ਕਿਤੇ ਜ਼ਿਮੀਂਦਾਰ ਮਜਬੂਰ ਕੀਤੇ ਜਾਂਦੇ ਹਨ ਕਿ ਉਹ ਆਪਣਾ ਅਨਾਜ ਘਟ ਕੀਮਤ ਤੇ ਵੇਚਣ । ਇਸ ਦਾ ਕਾਰਣ ਇਹ ਹੈ ਕਿ State Trading ਵਾਲੇ ਵਿਉਪਾਰੀਆਂ ਦੀਆਂ Associations ਬਣੀਆਂ ਹੋਈਆਂ ਹਨ । ਜਿਥੇ ਉਨ੍ਹਾਂ ਨੇ ਕਣਕ ਲੈਣੀ ਹੋਵੇ ਤਾਂ 12 ਰੁਪਏ ਤੋਂ ਭਾ ਵਧਦਾ ਨਹੀਂ ਪਰ ਸਰਕਾਰ ਨੂੰ ਲੇ ਕੇ ਦੇਣੀ ਹੋਵੇ ਤਾਂ 15/- ਰੁਪਏ ਮਣ ਹੋ ਜਾਂਦੀ ਹੈ। ਗੰਨਾ ਵੀ ਮਿਲ ਵਾਲਿਆਂ ਨੂੰ 1-7-0 rate ਤੇ ਮਿਲ ਵਿਚ ਸਪਲਾਈ ਕਰ ਦਿੱਤਾ ਹੈ, ਕਣਕ ਵੀ ਸਸਤੇ rate ਤੇ ਮਿਲ ਵਿਚ ਪੁਚਾਉਣ ਦਾ ਫੈਸਲਾ ਕੀਤਾ ਹੈ ਪਰ producer ਦਾ ਕੋਈ ਖਿਆਲ ਨਹੀਂ ਰਖਿਆ ਗਿਆ । ਫੇਰ ਵੀ ਮੈਂ ਬਬਾਂਗੇ ਦੁਹਲ ਕਹਿੰਦਾ ਹਾਂ ਕਿ ਜਿਹੜਾ ਫੈਸਲਾ ਫਲੋਰ ਮਿਲ ਵਾਲਿਆਂ ਲਈ ਕੀਤਾ ਗਿਆ ਹੈ ਕਿ ਉਹ ਆਟਾ 16-8-0 ਦੇ ਭਾ ਵੇਚਣ, ਉਹ ਨਹੀਂ ਦੇ ਸਕਣਗੇ । ਨੁਕਸਾਨ producer ਦਾ ਹੁੰਦਾ ਹੈ । ਸਰਕਾਰ ਦਾ Food Inspector ਜਦੋਂ ਕਣਕ purchase ਕਰਦਾ ਹੈ ਤਾਂ ਉਹ ਦਿਨ ਵਿਚ ਕਣਕ ਖਰੀਦਦਾ ਰਹਿੰਦਾ ਹੈ । ਇਸ ਦੀ ਤੁਲਾਈ ਜਾ ਕੇ ਰਾਤ ਨੂੰ ਹੁੰਦੀ ਹੈ ਪੰਜਸੇਰੀ 6 ਸੇਰ ਦੀ

[ ਸਰਦਾਰ ਕਰਤਾਰ ਸਿੰਘ ਦੀਵਾਨਾ ]

ਵਰਤੀ ਜਾਂਦੀ ਹੈ । ਗੱਲ ਕੀ State Trading ਦੇ ਨਾਉਂ ਹੇਠ ਸ੍ਰੀ ਮਾਨ ਜੀ ਜਿਤਨਾ ਨੁਕਸਾਨ ਜ਼ਿਮੀਂਦਾਰ ਦਾ ਹੋਇਆ ਹੈ ਉਤਨਾ ਕਿਸੇ ਹੋਰ ਦਾ ਨਹੀਂ ਹੋਇਆ। ਪੰਡਿਤ ਨਹਿਰੂ ਜੀ ਇਕ ਪਾਸੇ ਕਹਿੰਦੇ ਹਨ Co-operative Schemes ਚਲਾਓ ਦੂਸਰੇ ਪਾਸੇ ਸਾਡੇ Prime Minister ਸਾਹਿਬ Co-operative, Co-operative ਕਹਿੰਦੇ ਹਨ ਪਰ ਅਮਲ ਕਿਤੇ ਨਹੀਂ ਹੁੰਦਾ State Trading A class ਮੰਡੀਆਂ ਨੂੰ ਛੱਡ ਕੇ C ਕਲਾਸ ਦੀਆਂ ਮੰਡੀਆਂ ਵਿਚ ਲਾਗੂ ਕੀਤੀ ਗਈ ਹੈ । ਇਹ C class ਦੀਆਂ ਮੰਡੀਆਂ 101 ਹਨ ਜਿਨ੍ਹਾਂ ਵਿਚ 40 Co-operative Societies ਹਨ । ਕਿ ਏਥੇ ਇਸ ਲਈ State Trading ਕੀਤੀ ਹੈ ਇਨ੍ਹਾਂ ਮੰਡੀਆਂ ਨੂੰ Co-operative Societies ਨੂੰ ਕੋਈ ਫਾਇਦਾ ਨਾ ਹੋਵੇ । ਏਧਰ ਵੀ ਜ਼ਿਮੀਂਦਾਰਾਂ ਦਾ ਹੀ ਨੁਕਸਾਨ ਹੋਣਾ ਹੈ । ਮੈਂ ਹੁਣ ਵੀ ਕਹਿੰਦਾ ਹਾਂ ਕਿ 17 ਰੁਪ ਮਣ ਤੋਂ ਘਟ ਮਿਲ ਵਾਲਿਆਂ ਨੇ ਆਟਾ ਨਹੀਂ ਦੇਣਾ ਅਤੇ ਜਦੋਂ ਕਣਕ ਦਾ ਭਾ ਹੀ 22 ਰੁਪਏ ਮਨ ਤੱਕ ਹੋ ਗਿਆ ਇਹ ਜਿਵੇਂ ਇਸ ਭਾ ਆਟਾ ਦੇਣਗੇ । ਜ਼ਿਮੀਦਾਰਾਂ ਦੀ ਕਣਕ ਨੂੰ ਪਹਿਲਾਂ ਤਾਂ ਸਹੀ ਤਕੜੀ ਨਾਲ ਤੋਲੇ, 6 ਸੇਰ ਦੀ ਪੰਜਸੇਰੀ ਨਾਲ ਤੋਲਣਾ ਹਟਾ ਦਿਉ । ਜਦੋਂ ਪੰਜਾਬ ਸਰਕਾਰ fruit dealers ਤੱਕ ਨੂੰ ਬੁਲਾਉਂਦੀ ਹੈ ਤਾਂ ਜ਼ਰੂਰੀ ਹੈ ਕਿ ਗੱਡੇ ਵਾਲੇ ਜ਼ਿਮੀਦਾਰਾਂ ਨੂੰ ਵੀ ਪੁਛ ਲਵੇਂ ਕਿ ਤੇਰੀ ਕਣਕ ਕਿਸ ਭਾਉ ਵਿਕੇ ।

Food grains ਦੇ Producer ਨੂੰ ਵੀ ਬੁਲਾ ਕੇ ਗੱਲ ਕਰ ਲੈਣੀ ਚਾਹੀਦੀ ਸੀ । ਤਾਕਿ ਓਹਦੀ ਤਕਲੀਫਾਂ ਦਾ ਮੰਡੀ ਵਿਚ ਕਣਕ ਲੈ ਜਾਣ ਵੇਲੇ ਪਤਾ ਲਗ ਜਾਂਦਾ। ਮੰਡੀਆਂ ਵਿਚ ਹਾਲੇ ਵੀ ਉਹੀ ਤਰੀਕਾ ਹੈ ਜਿਹੜਾ ਪਹਿਲਾਂ ਸੀ । ਹਾਲੇ ਵੀ ਕਟੌਤੀ ਕਟਦੀ ਹੈ । ਮੈਂ ਪੰਡਿਤ ਜੀ ਨੂੰ ਦਸਣਾ ਚਾਹੁੰਦਾ ਹਾਂ ਕਿ ਕੋਆਪਰੇਟਿਵ ਸੋਸਾਈਟੀਆਂ ਨੂੰ work ਕਰਨ ਦਾ ਮੌਕਾ ਦਿੱਤਾ ਜਾਏ । ਮੈਂ ਬੇਨਤੀ ਕਰਾਂਗਾ (......ਘੰਟੀ......) ਸਪੀਕਰ ਸਾਹਿਬ ਮੈਂ ਜਲਦੀ ਖਤਮ ਹੋ ਜਾਵਾਂਗਾ (ਹਾਸਾ), ਮੈਂ ਤੁਹਾਡੀ ਮਾਰਫਤ ਅਰਜ਼ ਕਰਾਂਗਾ ਕਿ ਮਿਨਿਸਟਰ ਸਾਹਿਬ ਇਹ ਦਸਣ ਕਿ 'A' class Societies ਨੂੰ procure ਕਿਉਂ ਨਹੀਂ ਦਿਤੀ ਗਈ । ਜਿਥੇ ਜ਼ਿਆਦਾ ਕਣਕ ਆਉਂਦੀ ਹੈ ਉਥੇ ਮੰਡੀਆਂ ਵਿਚ ਸੋਮਵਾਰ ਦਾ ਦਿਨ ਰਖਿਆ ਜਾਣਾ ਚਾਹੀਦਾ ਸੀ ਪਰ ਉਨ੍ਹਾਂ ਨੂੰ ਦਿਤਾ ਕਿਹੜਾ ਦਿਨ ਹੈ ? ਉਹ ਹੈ ਸਨਿਚਰਵਾਰ । State Trading ਦੇ ਨਾਂ ਤੇ Co-operative movement ਅਤੇ producer ਦੇ ਨਾਲ ਬੜਾ ਧੱਕਾ ਹੋਇਆ ਹੈ । ਮੈਂ ਪੰਡਿਤ ਜੀ ਨੂੰ ਫਿਰ ਕਹਿੰਦਾ ਹਾਂ ਕਿ ਲੋਕਾਂ ਨੂੰ 17 ਰੁਪੈ ਮਣ ਦੇ ਹਿਸਾਬ ਨਾਲ ਰੁਪਿਆ ਮਿਲਣਾ ਚਾਹੀਦਾ ਹੈ

ਸ੍ਰੀ ਸਪੀਕਰ : ਹਾਊਸ ਨੂੰ ਚਾਹੀਦਾ ਹੈ ਕਿ ਉਹ ਆਪਣੇ ਫੈਸਲੇ ਤੇ ਪਾਬੰਦ ਰਹੇ । ਇਹ debate 10.15 ਤੇ ਸਮਾਪਤ ਹੋਣੀ due ਸੀ ਪਰ ਇਹ 11.50 ਤੇ ਖਤਮ ਹੋ ਰਹੀ ਹੈ । ਜੋ ਸਾਹਿਬਾਨ State Trading Scheme ਬਾਰੇ ਨਹੀਂ ਬੋਲ ਸਕੇ ਉਨ੍ਹਾਂ ਨੂੰ Appropriation Bill ਤੇ ਟਾਈਮ ਦਿਤਾ ਜਾਇਗਾ । ਵੈਸੇ ਜੇ food ਤੇ discussion ਲਈ ਕੁਝ separate ਟਾਈਮ ਰਖ ਲਿਆ ਜਾਂਦਾ ਤਾਂ ਠੀਕ ਰਹਿੰਦਾ ਔਰ ਅਗੇ ਵਾਸਤੇ ਜਿਹੜੇ ਜ਼ਰੂਰੀ current ਮਸਲੇ ਹੋਣ ਉਨ੍ਹਾਂ ਵਾਸਤੇ ਟਾਈਮ allot ਕਰ ਲੈਣਾ ਚਾਹੀਦਾ ਹੈ । (It behoves the House to stick to its decision. This debate was scheduled to be

over at 10.15 A.M. but it has terminated at 11.50 A.M. Those Members who could not get opportunity to speak on the State Trading Scheme will be given time to speak on Appropriation Bill. Ordinarily, it would have been better if some time had been earmarked to discuss the food situation. In future, if there is any important current problem it should be allotted time for discussion.)

**उद्योग मंत्री** (श्री मोहन लाल) : स्पीकर साहिब, आप के सामने जो नज़रिये आने चाहिए थे वह आए। लेकिन कुछ दूसरे ही ढंग से आए। और उन को बहुत बढ़ा चढ़ा कर आप के सामने रखा गया। कुछ मैम्बर साहबान ने producer की वकालत की और कुछ ने consumer का केस plead किया। और आप जानते ही हैं कि गवर्नमेंट का जो केस है वह सिर्फ एक पक्ष का ही नहीं बल्कि दोनों तरफों का है।

**सरदार करतार सिंह दीवाना** : Producer और consumer दोनों का एक बराबर ?

**उद्योग मंत्री** : बिल्कुल दोनों का ऐन बराबर । गवर्नमेंट का यह नज़रिया है कि दोनों को पूरा इंसाफ मिलें। मुझे अगर अफसोस है तो सिर्फ इस बात का कि कुछ मैम्बर साहिबान ने State Trading के मुताल्लिक गैर ज़िम्मेदाराना बातें कहीं जब कि इस के मुताल्लिक अखबारों में बड़ी चर्चा हुई । मैं समझता हूं कि या तो उन को इसका इल्म नहीं या जानबूझ कर उन्होंने ऐसी बातें कही हैं। और यहां तक कहने में भी नहीं हिचकिचाए कि State Trading fraud है। यह बड़ी भारी गैर ज़िम्मेदारी की बात है। मैं तमाम बातों में वक्त की कमी की वजह से नहीं जा सकता लेकिन यह कह सकता हूं कि पंजाब के अन्दर State Trading का जो सिलसिला चला वह बहुत खूबी और कामयाबी के साथ चला । मैं उन मैम्बर साहब को, जिन्होंने यह कहा कि State Trading कामयाब नहीं हुई, यह यकीन दिलाना चाहता हूं कि जहां तक foodgrains में गंदम का सवाल है, वह अगर कामयाबी के साथ किसी स्टेट में चला तो वह पंजाब में चला। और पंजाब ने सिर्फ कामयाबी से काम चलाया बल्कि और स्टेट्स को लीड दी है। यह भी यहां पर कहा गया कि मंडियों में साढ़े बारह रुपए मन के भाव से गंदम विक रही है। साथ ही यह कहा गया कि किसानों को सरकार की पालिसी की वजह से नुकसान पहुंचा है। दूसरी तरफ यह भी बात कही गई है कि consumer को 17 रुपए और 18 रुपया मन के हिसाब से गंदम मिल रही है। और मंडियों में बिक रही है। दरअसल दोनों बातें वाकयात के खिलाफ़ हैं। मैं challenge करता हूं कि wide scale पर कहीं भी साढ़े बारह रुपया मन गंदम नहीं बिक रही है। यह बात भी लाइल्मी की निशानी है कि यह कीमत गवर्नमैंट की procurement की कीमत है। मैं बतलाना चाहता हूं कि जिस कीमत पर गवर्नमैंट गंदम खरीदेगी वह आम दड़े की है 14 रुपया मन और अच्छी quality की 15 रुपए होगी । आज सरकार हर एक दाने की खरीददार है। यानी हमारी बिल्कुल वाज़ेह policy है और हम ने 14 रुपये फी मन की minimum price fix की है। इस से कम कीमत पर markets में

[ उद्योग मंत्री ]

11.00 a.m.

गंदम नहीं बिक सकती क्योंकि सरकार 14 रुपए मन के हिसाब खरीदने के लिये तैयार है। अगर दीवाना जी का इशारा किसी ऐसी गंदम की तरफ हो जिस में 25 प्रतिशत गर्द हो या 10 प्रतिशत ममणी वगरह हो तो उसे गंदम के हम 14 रुपए मन के हिसाब से पैसे नहीं दे सकते। उस पर तो कट जरूरी लगाना ही पड़ेगा। वसे जो गंदम ममणी या जौ आदि से साफ हो उस के लिये हमारी minimum price guaranteed है। Producer से हम 14 रुपए मन के हिसाब से खरीदते हैं। इस लिये मैं इस बात को बड़े ज़ोर के साथ refute करता हूं कि पंजाब में किसी जगह 12.50 रुपए मन गंदम बिकी हो।

**ਸਰਦਾਰ ਕਰਤਾਰ ਸਿੰਘ ਦੀਵਾਨਾ** : ਵਿਕ ਰਹੀ ਹੈ।

**उद्योग मंत्री** : उस गंदम में ज़रूर गर्द होगी। मैं पूरे वसूक के साथ कह सकता हूं कि Government ने किसी जगह पर भी कम कीमत पर गंदम नहीं खरीदी। अगर गंदम में जान बूझ कर किसी ने कंकर या ममणी मिलाई हुई हो तो उस पर कट लगनी लाज़मी है। वैसे कोई वजह नहीं कि कम price पर wheat बिकी हो। इस लिए जो यह बात कही गई है कि कम कीमत पर गंदम बिकती है मैं उसे पूरे ज़ोर के साथ refute करता हूं। यह उन की बात गलत है। किसी जगह पर भी ऐसे वाक्यात नहीं हुए कि producer को कीमत पूरी न मिली हो। मैं आज भी यहां पर कहता हूं कि producer 14 रुपए मन से कम कीमत पर अपनी गंदम न बेचे। हम उस की गंदम को खरीदेंगे। यह हमारी एलान शुदा policy है। (*Interruptions.*)

**बहुत से माननीय मैम्बर** : 12-8-0 मन बिकी हैं।

**उद्योग मंत्री** : मैं ने पहले ही कहा है कि अगर उस में आप 20 प्रतिशत गर्द या जो या ममणी डाल लायेंगे तो उस में cut जरूर लगेगा। (शोर)

**Mr. Speaker** : Order please.

**उद्योग मंत्री** : मैं मुख्तसिर तौर पर अर्ज़ करूंगा कि जो fraud कहने वाले मैम्बर साहिब हैं उन को तो इतना भी नहीं पता कि आज State Trading की policy क्या है। State Trading के मुताल्लक उन्होंने अगर बात समझी होती तो वह fraud के लफ्ज़ का इस्तेमाल न करते। वह किताबों की दुकान करते हैं। इस लिए उन्होंने एक किताब में से देख लिया कि Government गंदम खरीद कर लोगों से खींचना चाहती है। इस बात को उन्होंने समझा ही नहीं कि State Trading का क्या फैसला है और क्या policy है। अभी नहीं, काफी देर स यह फैसला हुआ है और इस बात का ऐलान हो चुका है कि ultimately हमारी जो State Trading Scheme है वह यह है कि जितना marketable surplus अनाज है उसे Government, purchase करेगी और वह अनाज service co-operatives के ज़रिए या marketing co-operative societies

के ज़रिये खरीद कर इकट्ठा किया जाएगा । अब यह साधारण सी बात है कि इस साल किसी सूरत में भी वह scheme जो ultimately State Trading की होनी है उस पर अमल नहीं हो सकता। मैं ज़्यादा details में न जाता हुआ briefly अर्ज़ करता हूं कि न आप के पास गोदाम थे, न ही काम करने के लिये machinery थी और न ही service co-operative societies इतना बोझ उठा सकती थीं। उन के पास इतना सरमाया भी नहीं था । इस के इलावा और भी बहुत सी वजूहात हैं जिन की तफसील में मैं नहीं जाना चाहता। इन हालात के पेशेनज़र हम इस position में नहीं थे कि इस साल सारी State Trading हो। हिन्दुस्तान के किसी हिस्सा में भी यह नहीं हो सकी। इस साल सिर्फ partial State Trading शुरू हुई है । मगर जो State Trading की final शक्ल होगी उस को लाने के लिये अभी वक्त लगेगा । इस साल तो हम ने तजरुबे के तौर पर काम शुरु किया है और जो ultimate शकल है State Trading की उस पर हम आहिस्ता २ पहुंचेंगे। हमारा यह scheme लाने का मकसद जो है वह यह है कि grower को पूरी कीमत मिले । हम ने guarantee कर दी है कि 14 और 15 रुपए से कम price पर गंदम नहीं बिकेगी। अब growers और consumers को represent करने वालों के मुख्तिलिफ नज़रिए हैं। इस लिये इस बात में इख्तलाफ हो सकता है कि price जो मुकरर्र की है वह कम है या ज़्यादा है। मगर मैं आप सब साहिबान की information के लिये बता देना चाहता हूं कि जहां तक price fix करने का ताल्लुक है वह all India basis पर हुई है । इस सिलसिले में बाकायदा all India basis पर एक meeting हुई जिस में हमारे Prime Minister साहिब और दूसरी सब States के Chief Ministers भी मौजूद थे। वहां पर सब ने मिल कर हरेक State का जो view point था उस को मद्देनज़र रखते हुए और सारे country के हित को देखते हुए all India basis पर एक price fix की । (*Interruptions.*)

**ਪੰਡਤ ਰਾਮ ਕਿਸ਼ਨ ਭੜੋਲੀਆਂ :** ਖਰੀਦਦਾਰ ਨੂੰ ਕੀ ਗਾਰੰਟੀ ਹੋਵੇਗੀ ਕਿ ਉਸ ਨੂੰ ਸਾਰਾ ਸਾਲ ਏਸੇ ਭਾਉ ਤੇ ਕਣਕ ਮਿਲੇਗੀ ?

**उद्योग मंत्री** : मैं बतलाऊंगा आप को सारी बात। मैं ने अर्ज़ किया है कि जहां तक prices का ताल्लुक है ये all India basis पर मुकरर्र की गई हैं। अब दूसरी बात रही consumers को supply करने की तो उस बारे में भी consumers को इसी बात का यकीन दिलाने के लिए और यह बात देखने के लिए कि supply जो consumers को हो वह मुनासिब भाव पर हो इस लिए ही सरकार को State Trading के ज़रिए intervene करना पड़ा । मेरे जनसंघ के भाई जो अब उठ कर चले गए हैं कहते थे कि...

**एक आवाज** : वे तो बैठे हैं ।

[उद्योग मंत्री]

चाहता लेकिन मैं जानता हूं कि फलां State ने 10 हजार टन खरीदा है और फलां ने 12 हज़ार टन। पंजाब ही एक ऐसी State है जिसने एक लाख टन खरीदा है। हम ने जिम्मेदारी ली कि mills को feed करेंगे और हम ने उनको मौका नहीं दिया कि वह market में उतार चढ़ाव पैदा करें। एक दो बातें यहां और आई हैं और शायद भड़ोलिया जी ने कहा था कि डिपो जारी रखे जाएं। दूसरी बात यह भी कही कि market में इस वक्त आटा 18 रुपए मन बिक रहा है। मैं कहना चाहता हूं कि हम ने mills वालों के साथ फैसला किया है कि हम जो गंदम उनको supply करेंगे उस का आटा 16 रुपए फी मन के हिसाब से retail में बिकेगा। इस में कुछ हिसाब किताब की minor कमो पेशी हो वह अलहदा बात है लेकिन 16 रुपए मन के भाव पर आटा retail में एक दो चार रुपए वालों को मिलेगा। इस का असर दो किस्म का होगा। एक तो यह जैसा कि भड़ोलियां जी ने कहा है कि आटे की supply जारी रहे वह बात पूरी हो जाती है क्योंकि जितनी 20, 22 हज़ार टन गंदम हम उनको पिसाई के लिए देंगे उसका आटा specified rate पर market में बिकता रहेगा। दूसरा असर यह होगा कि एक तो भाव नहीं बढ़ेंगे और.....

**श्री अध्यक्ष** : Business Advisory Committee में आपने जितना वक्त रखा है वह आपने ले लिया है। (The hon. Minister has already taken as much time as he had got fixed by the Business Advisory Committee.) (*Interruptions*)

**Mr. Speaker :** Order, please. The hon. Minister has already taken full time as was proposed by him for the Bill.

**Minister for Industries :** I am very sorry for this. It was an important matter and so many things were said that it was necessary for me to reply.

स्पीकर साहब, दीवाना साहब की एक बात का जवाब दे कर मैं समाप्त कर दूंगा। उन्होंने कोआप्रेटिव सोसायटियों के बारे में कहा था कि उन्हें बहुत मुनासब हिस्सा State Trading में नहीं दिया गया। उन्होंने जो 101 मंडियां बताई उन में से 40 के करीब कोआप्रेटिव सोसायटियां ऐसी हैं जिन को काम दिया गया है। कुछ ऐसी मंडियां हैं जिन में कोआप्रेटिव सोसायटियों को ही काम दिया गया और कुछ ऐसी हैं जहां हफ्ते में दो दिन काम करने को दिया गया। कारण साफ़ है कि मार्किटिंग सोसायटियों पर उतना ही बोझ डाला गया है जितना वे उठा सकती हैं। इस से ज्यादा बोझ वे नहीं उठा सकती। इस से State Trading के काम में रुकावट पड़ेगी। फिर भी Co-operative Societies को हमने encourage किया और आगे के लिए भी encourage करते रहेंगे। मुख्तसर तौर पर मैं ने सब बातों का जवाब देने की कोशिश की है। मैं समझता हूं कि State Trading की अहमियत को महसूस करते हुये मेम्बर साहिबान इस demand को मंजूर करेंगे।

**Mr. Speaker :** Question is—

> That a supplementary sum not exceeding Rs. 6,01,00,000 be granted to the Governor to defray the charges that will come in course of payment for the year ending the 31st March, 1960, in respect of 85-A—Capital Outlay on Provincial Schemes of Government Trading

*The motion was carried.*

**श्री अध्यक्ष** : आप के हाउस का एक फैसला था । क्योंकि आप ने उस में पूरी पाबन्दी से काम नहीं चलाया और हम एक घंटा पीछे रह गए हैं इसलिए अब 12. 30 बजे की बजाय 1. 30 बजे हाउस खत्म होगा लेकिन कोशिश यह होगी कि scheduled time जो हाउस कमेटी ने रखा है वह पूरा होता रहे । वैसे मेरा ख्याल है इतना लम्बा नहीं पड़ेगा, एहत्यात के तौर पर मैं ने ज्यादा वक्त रख दिया है । (The House had made a decision which has not been strictly followed and, therefore, in the completion of agenda we are left behind by one hour. So instead of 12.30 p. m. the House will rise at 1.30 p.m. but an effort will be made that the scheduled time fixed by the House Committee may be adhered to accordingly. I don't think the sitting will be prolonged. However, as a precautionary measure I have extended the time.)

## THE PUNJAB AGRICULTURAL PRODUCE MARKETS BILL, 1958 (WITHDRAWN)

**Minister for Agriculture and Forests** (Giani Kartar Singh) : Sir, I beg to ask for leave to withdraw the Punjab Agricultural Produce Markets Bill, as reported by the two Regional Committees.

(*At this stage Mr. Deputy Speaker occupied the Chair*)

ਡਿਪਟੀ ਸਪੀਕਰ ਸਾਹਿਬ, ਇਹ Motion ਮੈਂ ਇਸ ਲਈ ਲਿਆਇਆ ਹਾਂ ਕਿ ਇਹ ਬਿਲ ਜਿਸ ਬਕਤ ਰਿਜਨਲ ਕਮੇਟੀਆਂ ਵਿਚ ਮੌਜੂਦ ਸੀ ਉਸ ਤੋਂ ਬਾਅਦ ਮੈਸੂਰ ਵਿਚ ਮਾਰਕਿਟ ਕਮੇਟੀਆਂ ਦੀ working ਦੇ ਸਿਲਸਿਲੇ ਵਿਚ ਇਕ seminar ਹੋਇਆ । ਉਸ ਦੀ report ਸਾਨੂੰ ਮਿਲੀ ਹੈ । ਉਸ ਵਿਚ ਬਹੁਤ ਸਾਰੀਆਂ ਤਜਵੀਜ਼ਾਂ ਐਸੀਆਂ ਸਨ ਜਿਹ- ੜੀਆਂ ਬਹੁਤ far reaching ਅਸਰ ਰਖਦੀਆਂ ਹਨ । ਜਿਥੋਂ ਤਕ ਮਾਰਕਟਿੰਗ ਕਮੇਟੀਆਂ ਦਾ ਸਬੰਧ ਹੈ ਜਿਥੇ ਪੰਜਾਬ ਹੋਰ ਕਈ ਪਹਿਲੂਆਂ ਵਿਚ ਅਗੇ ਹੈ ਇਸ ਕਾਨੂੰਨ ਦੇ ਬਨਾਉਣ ਵਿਚ ਵੀ ਪੰਜਾਬ ਨੇ ਪਹਿਲ ਕੀਤੀ ਸੀ । ਲੇਕਿਨ ਏਸ ਦੌਰਾਨ ਵਿਚ ਦੋ ਚਾਰ States ਪੰਜਾਬ ਤੋਂ ਅਗੇ ਵਧ ਗਈਆਂ ਹਨ ਔਰ ਪੰਜਾਬ ਵਿਚ ਉਤਨਾ ਕੰਮ ਨਹੀਂ ਹੋ ਰਿਹਾ ਜਿਸ ਨਾਲ producer ਨੂੰ ਪੂਰੀ ਮਦਦ ਮਿਲੇ ਔਰ ਮੰਡੀਆਂ ਦੀ ਖਰਾਬੀ ਨੂੰ ਦੂਰ ਕੀਤਾ ਜਾਏ । ਜ਼ਰੂਰਤ ਮਹਿਸੂਸ ਕੀਤੀ ਗਈ ਕਿ ਜੇ ਇਹ ਬਿਲ ਇਸ ਵਕਤ ਪਾਸ ਕਰ ਦਿਤਾ ਗਿਆ ਤਾਂ ਅਗਲੇ ਸੈਸ਼ਨ ਵਿਚ ਫੇਰ ਤਰਮੀਮ ਲਿਆਣੀ ਪਏਗੀ । ਉਸ ਵਕਤ ਇਹ ਇਤਰਾਜ਼ ਕੀਤਾ ਜਾਏਗਾ ਕਿ ਗੋਰਮਿੰਟ ਨੇ ਪਹਿਲੇ ਕਿਉਂ ਨਹੀਂ ਸੋਚਿਆ । ਕਿਉਂਕਿ ਇਨ੍ਹਾਂ ਸਾਰੀਆਂ ਚੀਜ਼ਾਂ ਨੂੰ ਬਿਲ ਵਿਚ ਲਿਆਣਾ ਚਾਹੀਦਾ ਹੈ ਔਰ ਆਰੰਭ ਦੇ ਬਿਲ ਵਿਚ ਇਨ੍ਹਾਂ ਨਾਲ ਕਾਫੀ improvement ਹੋਵੇਗੀ । ਮਸਲਨ ਤਕੜੀ ਦੇ ਮੁਤਲੱਕ ਦੀਵਾਨਾ ਸਾਹਿਬ ਨੇ ਕਈ ਬਾਰ ਜ਼ਿਕਰ ਕੀਤਾ ਹੈ। ਉਸ ਦਾ ਖਿਆਲ ਰਖਿਆ ਜਾਏਗਾ । Allocation ਦੇ ਬਾਰੇ ਵੀ ਤ੍ਰਕੀ ਕੀਤੀ ਜਾਏਗੀ । ਬੋਰਡ ਬਨਾਉਣ ਦੀ ਗਲ ਵੀ ਸਰਕਾਰ ਨੇ ਮੰਨ ਲਈ ਹੈ । ਇਹ ਉਸ ਬਿਲ ਵਿਚ ਕਾਇਮ ਰਹੇਗੀ । ਹੋਰ ਵੀ ਇਸ ਤਰ੍ਹਾਂ ਦੀਆਂ ਚੀਜ਼ਾਂ ਹਨ ਜੋ ਮੈਂਬਰ ਦੇਖ ਕੇ ਰਾਜ਼ੀ ਹੋਣਗੇ ਔਰ delay ਨੁਕਸਾਨ ਦੇਹ ਨਹੀਂ ਬੈਠੇਗੀ । ਇਹ ਬਿਲ ਅਸੀਂ ਇਸ

[ਗਿਆਨੀ ਕਰਤਾਰ ਸਿੰਘ]

ਲਈ ਵਾਪਸ ਨਹੀਂ ਲੈ ਰਹੇ ਕਿ ਅਸੀਂ ਇਸ ਨੂੰ ਖਤਮ ਕਰਨਾ ਚਾਹੁੰਦੇ ਹਾਂ ਬਲਕਿ ਇਸ ਵਿਚ definite improvements ਕਰਨਾ ਚਾਹੁੰਦੇ ਹਾਂ । ਇਨ੍ਹਾਂ ਮੁਸ਼ਕਲਾਂ ਨੂੰ ਮਦੇ ਨਜ਼ਰ ਰਖਦੇ ਹੋਏ ਇਸ ਬਿਲ ਨੂੰ ਵਾਪਸ ਲੈਣਾ ਜ਼ਰੂਰੀ ਹੈ ।

**Mr. Deputy Speaker :** Motion moved—

That leave be granted to the Minister to withdraw the Punjab Agricultural Produce Markets Bill, as reported by the two Regional Committees.

**ਸਰਦਾਰ ਕਰਤਾਰ ਸਿੰਘ ਦੀਵਾਨਾ :** ਮੈਂ ਗਿਆਨੀ ਜੀ ਕੋਲੋਂ ਪੁਛਦਾ ਹਾਂ ਕਿ ਕੀ ਉਹ ਇਹ assurance ਦਿੰਦੇ ਹਨ ਕਿ ਇਹ ਬਿਲ ਅਗਲੇ ਸੈਸ਼ਨ ਤੋਂ ਪਹਿਲਾਂ ਦੋਹਾਂ ਰਿਜਨਲ ਕਮੇਟੀਆਂ ਵਿਚ ਵੀ discuss ਹੋ ਜਾਏਗਾ ਔਰ ਅਗਲੇ ਸੈਸ਼ਨ ਵਿਚ ਏਸ ਹਾਊਸ ਵਿਚ ਵੀ ਪਾਸ ਹੋ ਜਾਏਗਾ ?

**चौधरी बंस सिंह राठी** (सम्भालका) : डिप्टी स्पीकर साहब, मैं इस मोशन की मुखालफत करने के लिए खड़ा हुआ हूं । जो दलायल और वजूहात ज्ञानी जी ने दिए हैं मैं उन से इख्तलाफ नहीं करता । असल वजह यह है कि ज्ञानी जी चाहते हैं कि यह बिल जल्दी से जल्दी पास हो जाय और growers की तक्लीफें दूर हो जाएं लेकिन ज्ञानी जी के सामने भी बहुत सी मजबूरियां हैं और Cabinet के फ़ैसला के मुताबक इस बिल को वापस लिया जा रहा है । डिप्टी स्पीकर साहब, मैं अर्ज़ करना चाहता हूं कि कोई procedure हम नहीं मानते । बराये मेहरबानी मिनिस्टर साहब मुझे बता दें कि किस procedure के मातहत इस बिल को वापस लिया जा रहा है । मैं समझता हूं कि जब रिजनल कमेटी ने इस बिल को पास करके भेज दिया तो इस हाउस को कोई अख्तियार नहीं कि वह इसे वापस लें । या यह इसे पास करें या reject करें । इस के पास withdraw करने का कोई अख्तियार नहीं । गवर्नर साहब के पास यह मामला जायगा और वह final authority होगी । यह constitutional और आईनी बात है जिस पर हाउस को सोचना चाहिए कि आया अब ये withdraw भी कर सकते है या नहीं ।

मैं इसके बारे में बिल्कुल साफ हूं । मैंने Presidential order देखा है । मैं ने अपने हां का procedure भी देखा है । उस procedure में कोई ऐसी चीज़ नहीं है कि अगर Regional Committee कोई Bill भेज दे तो उसको यह House वापस ले ले । मैं तो कहूंगा कि यह किसी procedure में नहीं आता । Presidential order में यह बात है कि Regional Committee जो bill पास करके भेज देगी यह House उसे reject कर सकता है, मन्जूर कर सकता है, लेकिन withdraw नहीं कर सकता । मैं नहीं समझता कि क्यों जहां खेती करने वालों का ताल्लुक हो, देहातियों का ताल्लुक हो, उन बिलों को कहीं अलमारी में रख देते हैं कि कहीं हवा न लग जाए, कहीं पेश न हो जाए, pass न हो जाए । Common Land के Bill पर एक साल से Select Committee ने report पेश कर दी है, इस House में दो तीन दफा आ लिया, लेकिन उस Bill को भी हवा नहीं लगने देते। जो agriculture का bill है उसको यह हवा नहीं लगने देते । जब हम कहते हैं कि urban property

.के मुताल्लिक bill पास करो तो उसको भी नहीं लाते वह इतना जरूरी मसला है, कि किरायेदार चीख रहे हैं चिल्ला चिल्ला कर कहते हैं लेकिन उसको नहीं लाते। Agriculture से सम्बन्धित बिलों को नहीं लाते। एक एक clause वाले बिलों को लाते हैं जिन का पंजाब पर कोई असर नहीं उन बिलों को अहमियत देते हैं। जो Agriculture से संबन्धित बिल हैं उनको वापस लेते हैं, मुल्तवी करवाते हैं। Chief Minister साहब कहते हैं कि ऊपर से, centre से, यह बताया गया है कि पेचीदगी पैदा हो गई है इस लिए common land वाला bill नहीं ला सके। जो Bills यह और ला रहे हैं उनमें कोई पेचीदगी नहीं पैदा होती। इस House को इस Bill को withdraw करने का कोई अख्तियार नहीं। Regional Committee के फैसले के बाद यह House कोई दूसरा फैसला नहीं दे सकता। Regional Committee का फैसला Government के उपर binding है। अगर Government उसे reject करती है तो उसका फैसला गवर्नर साहब करेंगे। यह नहीं कि ज्ञानी जो या कोई दूसरे वज़ीर या गवर्नमैंट का कोई नुमायंदा कहे कि हम इसे वापस लेते हैं। इसका फैसला Governor करेंगे, गवर्नर महोदय बैठे हैं, वह final authority हैं। क्यों ऐसी बात करते हो कि मामला गवर्नर के पास जाए? क्यों न इस Bill को इस House में पास किया जाए? इसके ऊपर discussion हो और इसको pass कर दें। अगर ज्ञानी जी ने तरामीम करनी हो तो वे तरामीम हो सकती हैं। यह Government तरामीम करने में मशहूर है। एक एक Bill में एक साल में 15, 15 तरामीम करते हैं। अगर Agriculture वाले bill में तरामीम कर देंगे तो कौन सा ज़ुलम हो जाएगा? कौनसी बड़ी बात हो जाएगी? मैं अपने मुहतरिम वज़ीर साहिब से अर्ज़ करना चाहता हूं, जिन के बारे में मैं समझता हूं कि उनको किसानों के साथ बड़ी हमदर्दी है, वह इस मामले में देर न करें। किसानों की बेहतरी के बारे, उनके interest का यह Bill है। इस लिये इस में देरी नहीं होनी चाहिए। मैं चाहता हूं कि इस Bill को जल्दी से जल्दी पेश किया जाए, इस पर discussion हो और यह pass किया जाए। इसके withdraw करने की इजाज़त न दी जाए। इसमें कानूनी hitch भी है और ऐसा करना growers के interest में भी नहीं है। इन अलफाज़ के साथ मैं इस Motion की मुखालिफत करता हूं।

**ਚੌਧਰੀ ਬਲਬੀਰ ਸਿੰਘ** (ਹੁਸ਼ਿਆਰ ਪੁਰ 'ਜਨਰਲ') : ਡਿਪਟੀ ਸਪੀਕਰ ਸਾਹਿਬ ਗਿਆਨੀ ਜੀ ਨੇ ਇਹ ਬਿਲ ਵਾਪਸ ਲੈਣ ਲਈ ਕਿਹਾ ਹੈ। ਦੀਵਾਨਾ ਸਾਹਿਬ ਨੇ point of information ਤੇ ਪੁਛਿਆ ਅਤੇ ਉਨ੍ਹਾਂ ਦਾ ਭਾਵ ਇਹ ਸੀ ਕਿ ਜੇ ਇਹ ਬਿਲ ਦੋਬਾਰਾ ਰਿਜਨਲ ਕਮੇਟੀਆਂ ਨੂੰ ਭੇਜਿਆ ਜਾਏਗਾ ਤਾਂ ਵਾਪਸ ਲੈਣ ਦੀ ਬਜਾਏ ਹੁਣੇ ਹੀ ਇਹ ਰਿਜਨਲ ਕਮੇਟੀਆਂ ਨੂੰ ਭੇਜਿਆ ਜਾਏ। ਯਾ ਤਾਂ ਇਹ ਰਿਜਨਲ ਕਮੇਟੀਆਂ ਨੂੰ ਫੇਰ refer ਕੀਤਾ ਜਾਂਦਾ ਅਤੇ ਫੇਰ ਅਗਲੇ ਸੈਸ਼ਨ ਵਿਚ ਆ ਜਾਂਦਾ। ਇਸ ਤਰ੍ਹਾਂ time ਬਚ ਜਾਂਦਾ ਜੇ ਇਹ ਬਿਲ ਤਰਮੀਮਾਂ ਦੇ ਬਾਅਦ ਏਸ ਹਾਊਸ ਵਿਚ ਆਉਣਾ ਹੈ ਅਤੇ ਫੇਰ ਗਿਆਨੀ ਜੀ ਨੇ apply ਕਰਨਾ ਹੈ ਕਿ ਇਹ ਰਿਜਨਲ ਕਮੇਟੀਆਂ ਨੂੰ ਭੇਜਿਆ ਜਾਏ ਰਿਜਨਲ subject ਹੈ ਅਤੇ ਰਿਜਨਲ ਕਮੇਟੀਆਂ ਵਿਚੋਂ ਤਰਮੀਮ ਹੋ ਕੇ ਆਏ ਅਤੇ ਫੇਰ ਉਸ ਤੋਂ ਅਗਲੇ

[ਚੌਧਰੀ ਬਲਬੀਰ ਸਿੰਘ]
ਸੈਸ਼ਨ ਤੇ ਚਲਾ ਜਾਏ ਤਾਂ ਦਿਵਾਨਾ ਜੀ ਦਾ ਇਤਰਾਜ਼ ਜਾਇਜ਼ ਹੈ। ਰਾਠੀ ਜੀ ਨੇ ਇਤਰਾਜ਼ ਕੀਤਾ ਹੈ ਕਿ ਇਹ ਬਿਲ ਵਾਪਸ ਨਾ ਲਿਆ ਜਾਏ, ਇਹ ਖਤਮ ਹੋ ਜਾਏਗਾ। ਇਸ ਬਿਲ ਨੂੰ delay ਕਿਉਂ ਕੀਤਾ ਜਾਂਦਾ ਹੈ ? ਥੋੜੇ ਦਿਨ ਹੋਏ ਹੁਸ਼ਿਆਰਪੁਰ ਵਿਚ ਸਬਜ਼ੀ ਵੇਚਣ ਵਾਲਿਆਂ ਨੇ ਆੜ੍ਹਤੀਆਂ ਦੇ ਖਿਲਾਫ ਹੋ ਕੇ ਹੜਤਾਲ ਕਰ ਦਿਤੀ। ਆੜ੍ਹਤੀਆਂ ਨੇ Municipal Committee ..... (*Interruption*)

**Mr. Deputy Speaker** : Order please. You can oppose the Motion. No reference to strike please.

**ਚੌਧਰੀ ਬਲਬੀਰ ਸਿੰਘ** : ਗਿਆਨੀ ਜੀ administrative instructions ਜਾਰੀ ਕਰ ਦੇਣ ਤਾਕਿ growers ਨੂੰ ਜਿਹੜਾ ਨੁਕਸਾਨ ਹੋ ਰਿਹਾ ਹੈ ਉਹ ਨਾ ਹੋਵੇ। ਹੋਸ਼ਿਆਰਪੁਰ ਵਿਚ ਹਜ਼ਾਰਾਂ ਰੁਪਏ ਦਾ ਨੁਕਸਾਨ ਹੋ ਗਿਆ ਹੈ। ਜਿਹੜੇ ਕਿਸਾਨ ਸਬਜ਼ੀਆਂ ਲਿਆਉਂਦੇ ਹਨ, ਵੇਚਣ ਵਾਲੇ ਹਨ ਉਨ੍ਹਾਂ ਦਾ ਨੁਕਸਾਨ ਹੋ ਗਿਆ ਹੈ। ਆੜ੍ਹਤੀ ਚੁੰਗੀ ਕੱਢਣਾ ਚਾਹੁੰਦੇ ਸਨ। ਉਸ ਦਾ ਕਿਸਾਨ ਨੂੰ ਇਕ ਪੈਸਾ ਵੀ ਨਹੀਂ ਸੀ ਮਿਲ ਸਕਦਾ। ਉਹ ਇਸ ਤਰ੍ਹਾਂ ਸੀ ਕਿ ਜਿਸ ਵੇਲੇ ਸਬਜ਼ੀ market ਵਿਚ ਆਉਂਦੀ ਹੈ ਤਾਂ ਕੁਝ ਸਬਜ਼ੀ ਆੜ੍ਹਤੀ ਚੁੰਗੀ ਦੇ ਤੌਰ ਤੇ ਲੈ ਲੈਂਦੇ ਸਨ। ਉਹ ਸਬਜ਼ੀ ਅਫਸਰਾਂ ਦੇ ਘਰ ਚਲੀ ਜਾਂਦੀ, ਜਿਸ ਕਰਕੇ ਅਫਸਰ ਇਸ ਮੁਆਮਲੇ ਵਿਚ ਦਖਲ ਨਹੀਂ ਦਿੰਦੇ ਸਨ ਕਿਉਂਕਿ ਉਹ ਹਿੱਸਾ ਲੈਂਦੇ ਸਨ ਅਤੇ ਇਸ ਚੀਜ਼ ਨੂੰ ਰੋਕਿਆ ਨਹੀਂ ਸੀ ਜਾਂਦਾ। ਆੜ੍ਹਤੀ ਦੁਕਾਨਦਾਰ ਨੂੰ ਕਹਿੰਦੇ ਨੇ ਕਿ ਅਸੀਂ ਜ਼ਿਮੀਂਦਾਰਾਂ ਕੋਲੋ ਚੁੰਗੀ ਲੈਂਦੇ ਹਾਂ ਅਤੇ ਜਦੋਂ ਜਿਮੀਂਦਾਰ ਨਾਲ ਗੱਲ ਹੁੰਦੀ ਤਾਂ ਕਹਿੰਦੇ ਕਿ ਅਸੀਂ ਦੁਕਾਨਦਾਰ ਕੋਲੋਂ ਚੁੰਗੀ ਕਟਦੇ ਹਾਂ। ਦੋਵਾਂ ਨੂੰ ਇਸ ਤਰ੍ਹਾਂ ਕਹਿ ਛਡਦੇ। ਓਥੇ ਇਸ ਕਰਕੇ ਇਕ ਹਫਤਾ strike ਰਹੀ। ਇਕ ਹਫਤੇ ਵਿਚ ਹੁਸ਼ਿਆਰ ਪੁਰ ਦੇ ਇਰਧ ਗਿਰਧ ਦੇ ਕਿਸਾਨਾਂ ਦਾ 50, 60 ਹਜ਼ਾਰ ਰੁਪੈ ਦਾ ਨੁਕਸਾਨ ਹੋ ਗਿਆ। Administration ਖਾਮੋਸ਼ ਬੈਠੀ ਹੈ। ਮੈਂ ਤਾਂ ਗਿਆਨੀ ਜੀ ਨੂੰ ਕਹਾਂਗਾ ਕਿ ਜੇ ਇਸ ਬਿਲ ਨੇ ਸਾਲ ਯਾ ਛੇ ਮਹੀਨੇ ਨਹੀਂ ਆਉਣਾ-ਤੁਸੀਂ ਇਸ ਨੂੰ ਜਿਸ ਵੇਲੇ ਮਰਜ਼ੀ ਹੈ ਲੈ ਆਓ—in the mean time ਜਿਹੜੀਆਂ ਅਜਿਹੀਆਂ ਚੀਜ਼ਾਂ ਹੋ ਰਹੀਆਂ ਨੇ ਉਨ੍ਹਾਂ ਨੂੰ ਦੇਖੋ। ਹੁਸ਼ਿਆਰਪੁਰ ਵਿਚ ਆਲੂਆਂ ਦਾ ਤੋਲ ਇਕ ਮਣ ਦਾ 42 ਸੇਰ ਹੈ। Instructions ਜਾਰੀ ਕਰਕੇ ਅਜਿਹੀਆਂ ਚੀਜ਼ਾਂ ਰੋਕੀਆਂ ਜਾ ਸਕਦੀਆਂ ਨੇ। Municipalities ਨੂੰ instructions ਹੋ ਸਕਦੀਆਂ ਨੇ ਕਿ ਇਹ ਚੀਜ਼ਾਂ ਉਨ੍ਹਾਂ ਨੂੰ ਨਾ ਕਰਨ ਦਿਓ। ਇਹ ਬਿਲ ਰਿਜਨਲ ਕਮੇਟੀਆਂ ਨੂੰ ਭੇਜਿਆ ਗਿਆ। ਉਨ੍ਹਾਂ ਨੇ ਤਰਮੀਮਾਂ ਕਰਕੇ ਵਾਪਸ ਭੇਜਿਆ ਹੈ। ਜੇ ਇਸ ਨੂੰ withdraw ਕਰ ਲਿਆ ਜਾਏ ਤਾਂ ਫੇਰ ਵੀ ਇਹ ਰਿਜਨਲ ਕਮੇਟੀਆਂ ਨੂੰ ਜਾਏਗਾ। ਇਸ ਤਰ੍ਹਾਂ delay ਹੋ ਜਾਏਗੀ।

**ਸਰਦਾਰ ਕਰਤਾਰ ਸਿੰਘ ਦੀਵਾਨਾ** (ਬਰਨਾਲਾ) : ਡਿਪਟੀ ਸਪੀਕਰ ਸਾਹਿਬ, ਜਿਹੜੀ motion ਗਿਆਨੀ ਜੀ ਨੇ ਪੇਸ਼ ਕੀਤੀ ਹੈ ਮੈਂ ਉਸ ਨੂੰ support ਕਰਦਾ ਹਾਂ। 22 ਅਤੇ 24 ਜੂਨ ਨੂੰ ਮੈਸੂਰ ਵਿਚ agriculture ਦੇ ਮਾਹਰ ਇੱਕਠੇ ਹੋਏ। ਉਨ੍ਹਾਂ ਨੇ marketing ਦੇ ਸਿਲਸਿਲੇ ਵਿਚ ਕਈ amendments ਕੀਤੀਆਂ ਨੇ। ਮੈਂ ਚੌਧਰੀ ਬਲਬੀਰ ਸਿੰਘ ਹੋਰਾਂ ਨੂੰ ਕਹਾਂਗਾ ਕਿ ਉਹ ਇਹ amendments ਦੇਖਣ, ਇਹ ਬੜੀਆਂ useful ਨੇ। Producers ਨੂੰ markets ਵਿਚ 50 ਫੀ ਸਦੀ ਨੁਮਾਇੰਦਗੀ ਦਿਤੀ ਜਾਏਗੀ।

**Shri Balram Dass Tandon** : Can merits of the Bill be discussed at this stage

**Mr. Deputy Speaker** : Yes, he can speak in support of the withdrawal motion.

**ਸਰਦਾਰ ਕਰਤਾਰ ਸਿੰਘ ਦੀਵਾਨਾ** : ਇਸ ਕਰਕੇ ਇਸ ਬਿਲ ਨੂੰ ਵਾਪਸ ਲੈਣ ਦੀ ਜ਼ਰੂਰਤ ਹੈ । ਅੱਜ ਮੰਡੀਆਂ ਵਿਚ ਕਿਸਾਨਾਂ ਦੀਆਂ ਕੋਆਪਰੇਟਿਵ ਸੋਸਾਇਟੀਆਂ ਦੀ ਨੁਮਾਇੰਦਗੀ ਨਹੀਂ ਹੈ। ਇਸ ਕਰਕੇ ਮੈਂ ਗਿਆਨੀ ਜੀ ਨੂੰ ਕਹਾਂਗਾ ਕਿ ਇਸ ਬਿਲ ਨੂੰ ਵਾਪਸ ਲਓ। ਜਿਹੜੀ ਤੁਸੀਂ Agricultural Produce Markets ਤੇ ਕਮੇਟੀ ਬਣਾਈ ਹੈ ਉਸ ਵਿਚ ਹੋਰ ਬੰਦੇ ਪਾਓ ਤਾਕਿ ਇਸ ਤੇ ਪੂਰੀ ਤਰ੍ਹਾਂ ਨਾਲ discussion ਹੋਵੇ । ਮੈਂ ਗਿਆਨੀ ਜੀ ਨੂੰ ਅਰਜ਼ ਕਰਾਂਗਾ ਕਿ ਬਜਾਏ ਇਸ ਦੇ ਕਿ ਇਸ ਬਿਲ ਨੂੰ ਫੇਰ ਰਿਜਨਲ ਕਮੇਟੀਆਂ ਦੀ ਰਾਏ ਲੈਣ ਲਈ ਭੇਜਿਆ ਜਾਏ ਇਸ ਨੂੰ ਹੁਣੇ ਹੀ Members ਵਿਚ distribute ਕੀਤਾ ਜਾਏ ।

**श्री मंगल सैन** (रोहतक) : ज्ञानी जी ने जो Motion रखी है मैं उसका विरोध करना चाहता हूं। हमें समझ नहीं आई कि कानून बनाने के लिए पहले यह House Bill को Regional Committees को भेजने की इजाज़त देता है। जब रिजिनल कमेटी agree नहीं करती तो फिर बिल को recommit किया जाता है। जब ऐसा मौका आता है और हम सोचते हैं कि यहां पर बैठ कर किसी समस्या का हल सोच सकेंगे तो उस वक्त फिर उस को रिजिनल कमेटियों को भेज दिया जाता है। या उस को वापस ले लिया जाता है। अब हम सोच रहे थे कि अब मौका है कि हम यहां सदन में बैठ कर Marketing committees में जो गड़ बड़ चलती है उस को ठीक कर सकेंगे, उन नुक्सों को दूर कर सकेंगे तो इस बिल को withdraw किया जा रहा है। हमें इस समस्या को गम्भीरता से सोचना चाहिये। उपाध्यक्ष महोदय, यहां पर विधान सभा का अधिवेशन होने में बहुत ज्यादा खर्च जनता पर पड़ता है। मैम्बरों को पत्ता देने में बहुत ज्यादा रुपया खर्च हो जाता है। फिर उस कमी को पूरा करने में सरकार गरीब लोगों पर नये नये कर लगाती है।

**श्री उपाध्यक्ष** : Order please.

**श्री मंगल सैन** : उपाध्यक्ष महोदय, मेरा मतलब यह है कि यह जो तरमीम करना चाहते हैं इसे सदन में ले आएं, इसे वापस न लें। हम सब मिल बैठ कर सोच विचार करेंगे।

**चौधरी लहरी सिंह** (गनौर) : साहिबे सदर, मिनिस्टर साहिब ने कहा है कि इस बिल को दोबारा All-India basis पर जो मीटिंग मैसूर में हुई थी उस की रोशनी में reconsider करना है इस लिये इस को वापस ले रहे हैं। लेकिन हमारे जो lawyer M.L.As हैं वे कहते हैं कि साहिब यह withdraw नहीं हो सकता। उन की इत्तलाह के लिये जो मुताल्लिका रूल है मैं वह पढ़ कर सुनाना चाहता हूं :

172. (1) The member who has introduced a Bill may at any stage of the Bill move for leave to withdraw the Bill...

[चौधरी लहरी सिंह]

एक रूल बना हुआ है, reason दी हुई है। इस लिये मेरा ख्याल है कि अब और ज्यादा सदन का समय खराब नहीं होना चाहिये और इसे वापस होने की इजाज़त होनी चाहिये।

**ਜ਼ਰਾਇਤ ਅਤੇ ਜੰਗਲਾਤ ਮੰਤਰੀ** (ਗਿਆਨੀ ਕਰਤਾਰ ਸਿੰਘ) : ਡਿਪਟੀ ਸਪੀਕਰ ਸਾਹਿਬ, Seminar ਦੇ ਫੈਸਲੇ ਨੂੰ ਸਾਹਮਣੇ ਰਖਦਿਆਂ ਹੋਇਆ ਇਸ Bill ਨੂੰ ਬਿਹਤਰ ਬਨਾਉਣ ਦੀ ਖਾਤਰ ਜਿਹੜੀ withdrawal ਦੀ motion ਆਈ ਹੈ, ਉਸ ਸੰਬੰਧ ਵਿਚ ਚੋਧਰੀ ਬਲਬੀਰ ਸਿੰਘ ਨੇ ਕਿਹਾ ਹੈ ਕਿ ਜੇਕਰ ਇਸ ਨੂੰ ਬਿਹਤਰ ਬਣਾਉਣਾ ਹੈ ਤਾਂ Regional Committees ਨੂੰ recommit ਕਰ ਦਿਉ, ਇਸ ਨਾਲ time ਬਚ ਜਾਏਗਾ। ਉਨ੍ਹਾਂ ਨੇ ਇਕ ਚੀਜ਼ ਯਾਦ ਨਹੀਂ ਰੱਖੀ ਕਿ ਹਰ ਇਕ ਬਿਲ ਦਾ scope ਹੁੰਦਾ ਹੈ, ਉਸ ਦੇ ਅੰਦਰ ਹੀ ਅੰਦਰ Regional Committees ਕਾਰਵਾਈ ਕਰ ਸਕਦੀਆਂ ਹਨ। ਜਿਹੜੀਆਂ ਤਰਮੀਮਾਂ ਲਿਆਉਣੀਆਂ ਹਨ ਇਸ ਨੂੰ ਬਿਹਤਰ ਬਣਾਉਣ ਲਈ, ਉਨ੍ਹਾਂ ਨਾਲ ਇਸ ਦਾ scope wider ਹੁੰਦਾ ਹੈ। ਮੌਜੂਦਾ ਬਿਲ ਦਾ scope ਮੁਕਰੱਰ ਹੈ, ਜੇਕਰ Regional Committees ਵਿਚ ਭੇਜਿਆ ਜਾਏ ਤਾਂ ਉਹ ਚੀਜ਼ ਨਹੀਂ ਆ ਸਕੇਗੀ। ਇਸ ਲਈ ਬਿਲ ਨੂੰ ਵਾਪਸ ਲੈ ਕੇ ਫਿਰ ਪੇਸ਼ ਕਰਨਾ ਚਾਹੀਦਾ ਹੈ।

ਦੂਸਰੀ ਚੀਜ਼ ਦੀਵਾਨਾ ਸਾਹਿਬ ਨੇ ਕਹੀ ਹੈ ਕਿ ਇਸ ਮਾਮਲੇ ਵਿਚ ਜਲਦੀ ਕਰਨੀ ਚਾਹੀਦੀ ਹੈ। ਇਹ ਤਾਂ ਹਾਊਸ ਦੇ ਵਸ ਦੀ ਗੱਲ ਹੈ। ਮੇਰੇ ਵਸ ਦੀ ਗੱਲ ਤਾਂ ਕੇਵਲ ਇਹੋ ਹੈ ਕਿ ਮੈਂ ਨਵਾਂ ਬਿਲ ਅਗਲੇ Session ਦੇ ਆਰੰਭ ਵਿਚ ਹੀ ਪੇਸ਼ ਕਰ ਦੇਵਾਂ। ਬਾਕੀ ਹਾਊਸ ਦੇ ਵਸ ਦੀ ਗੱਲ ਹੈ। ਮੈਂ ਤਾਂ ਸਿਰਫ ਇਹੋ ਹੀ ਕਰ ਸਕਦਾ ਹਾਂ ਕਿ ਅਗਲੇ Session ਦੇ ਅਰੰਭ ਵਿਚ ਹੀ ਇਸ ਬਿਲ ਨੂੰ ਲੈ ਆਵਾਂ।

ਜਿਥੋਂ ਤਕ ਮੰਗਲ ਸੈਨ ਹੋਰਾਂ ਦਾ ਤਾਅਲੁਕ ਹੈ ਮੈਂ ਕਹਿਣਾ ਚਾਹੁੰਦਾ ਹਾਂ ਕਿ ਅਸਲ ਵਿਚ ਉਨ੍ਹਾਂ ਨੂੰ ਇਸ ਦੇ ਵਾਪਸ ਹੋਣ ਤੇ ਏਤਰਾਜ਼ ਨਹੀਂ ਹੈ। ਜਿਥੋਂ ਤਕ ਮੈਂ ਸਮਝਦਾ ਹਾਂ ਉਨ੍ਹਾਂ ਨੂੰ ਇਸ ਗੱਲ ਤੇ ਏਤਰਾਜ਼ ਹੈ ਕਿ ਕਿਧਰੇ ਇਸ ਨਾਲੋਂ ਬਿਹਤਰ ਬਿਲ ਨਾ ਆ ਜਾਵੇ। ਉਹ ਰੋਹਤਕ ਸ਼ਹਿਰ ਦੇ ਨੁਮਾਇੰਦੇ ਹਨ। ਉਥੋਂ ਦੇ ਬਹੁਤ ਲੋਕ ਇਸ business ਵਿਚ ਲਗੇ ਹੋਏ ਹਨ। ਉਨ੍ਹਾਂ ਨੂੰ ਇਸ ਗੱਲ ਦਾ ਗੁੱਸਾ ਨਹੀਂ ਕਰਨਾ ਚਾਹੀਦਾ ਕਿ ਇਸ ਨਾਲੋਂ ਬਿਹਤਰ ਬਿਲ ਆ ਜਾਏਗਾ। ਅਸਲ ਤਕਲੀਫ ਤਾਂ ਉਨ੍ਹਾਂ ਨੂੰ ਇਹ ਹੈ। ਵਰਨਾ ਜਦੋਂ ਇਕ ਬਿਲ ਪੇਸ਼ ਕੀਤਾ ਤਾਂ ਇਸ ਉਪਰ ਵੀ ਜ਼ਰੂਰ ਏਤਰਾਜ਼ ਕਰਨਗੇ। ਜਿਸ ਦਿਨ ਇਨ੍ਹਾਂ ਦੀ ਅਤੇ ਸਾਡੀ ਰਾਏ ਇਕ ਹੋ ਗਈ ਉਸ ਦਿਨ ਸਮਝੋ ਕਿ ਅਸੀਂ ਖਤਮ ਹੋ ਗਏ। ਅਸੀਂ ਉਸ ਵਕਤ ਤਕ ਹੀ ਜ਼ਿੰਦਾ ਹਾਂ ਜਦ ਤਕ ਅਸੀਂ ਲੋਕਾਂ ਦੇ ਮਫਾਦ ਲਈ ਕੰਮ ਕਰਦੇ ਹਾਂ। ਇਨ੍ਹਾਂ ਦੀ ਰਾਏ ਲੋਕਾਂ ਦੀ ਮਫਾਦ ਦੇ ਉਲਟ ਹੈ। ਜਦ ਸਾਡੀ ਰਾਏ ਇਕ ਹੋ ਗਈ ਤਾਂ ਸਮਝੋ ਕਿ ਅਸੀਂ ਆਪਣਾ ਕੰਮ ਛੱਡ ਬੈਠੇ। ਜਦੋਂ ਅਸੀਂ ਇਸ ਨਾਲੋਂ ਚੰਗਾ ਬਿਲ ਲਿਆਵਾਂਗੇ ਤਾਂ ਇਹ ਉਸ ਦੇ ਵੀ ਖਿਲਾਫ ਹੋਣਗੇ। ਇਨ੍ਹਾਂ ਗੱਲਾਂ ਨਾਲ ਮੈਂ ਆਪਣੀ ਸਪੀਚ ਖਤਮ ਕਰਦਾ ਹਾਂ।

**Mr. Deputy Speaker :** Has the hon. Minister the leave of the House to withdraw the Punjab Agricultural Produce Markets Bill as reported by the two Regional Committees ?

**(Voices : No.)**

**Mr. Deputy Speaker :** Question is—

That leave be granted to the hon. Minister to withdraw the Punjab Agricultural Produce Markets Bill, as reported by the two Regional Committees.

*The leave was granted.*

**Minister for Agriculture and Forests** (Giani Kartar Singh) : Sir, I beg to withdraw the Punjab Agricultural Produce Markets Bill, as reported by the two Regional Committees.

---

## THE ESSENTIAL COMMODITIES (PUNJAB AMENDMENT) BILL, 1959

**Minister for Industries and Local Government** (Shri Mohan Lal) : Sir, I beg to move—

That the Essential Commodities (Punjab Amendment) Bill be taken into consideration at once.

डिप्टी स्पीकर साहिब, इस बिल के ज़रिए सिर्फ एक ही मांग हाउस के सामने रखी गई है और वह यह है कि जहां तक food grains की smuggling का ताल्लुक है उस में जो foodgrains smuggle हो रहे हों उन को ज़ब्त करने का तो इस वक्त अदालत को अख्तियार है लेकिन जिस ज़रिये से वे food grains smuggle हो रहे हों, किसी ट्रक के ज़रिये, किसी गधे के ज़रिये, किसी घोड़े के ज़रिये या किसी गाड़ी के ज़रिए या किसी और ज़रिए से smuggle हो रहे हों तो उस को ज़ब्त करने का इस वक्त कानून के मुताबिक अदालत को अख्तियार नहीं है। मैं ज्यादा नहीं कहना चाहता कि smuggling को रोकने के लिये यह ज़रूरी है कि smuggled commodities के जो means of transport हैं उन को भी ज़ब्त किया जाए। पिछले दिनों जब पंजाब में smuggling कुछ तेज़ हुई तो उस वक्त हम ने देखा कि कुछ ट्रक थे जो कि smuggling में हिस्सा ले रहे थे, उन के ज़रिए से smuggling होती थी। कुछ दूसरे means भी थे चूंकि कानूनी तौर पर यह अख्तियार नहीं था कि सरकार बराहे रास्त उन ट्रकों के बारे में कुछ action लेती हम को Regional Transport authorities को यह intimation देनी पड़ी और उन्हों ने ही उन ट्रकों के मालिकों के route permit को suspend किया। खैर वह तो route permit की suspension का ही सवाल था। आप इत्तफाक करेंगे कि smuggling को रोकने के लिये ज्यादा से ज्यादा सख्त कदम उठाए जाने चाहियें। इसी लिये यह मांग की गई है कि जो भी ट्रक पकड़ा जाए foodgrains को smuggle करता हुआ या और कोई means of transport पकड़ा जाए तो उस को इस कानून के ज़रिए ज़ब्त करने का अदालत को अख्तियार दिया जाए। सिर्फ इतनी ही मांग है। मैं समझता हूं कि जहां तक इस मांग का सवाल है इस को हाउस की unanimous support मिलेगी और इस की opposition नहीं होगी। Opposition होने का सवाल ही नहीं होना चाहिये। इन अल्फाज के साथ मैं इस consideration motion को move करता हूं।

**Mr. Deputy Speaker :** Motion moved—

That the Essential Commodities (Punjab Amendment) Bill be taken into considera-tion at once.

**श्री मंगल सैन** (रोहतक) : डिप्टी स्पीकर महोदय, मैं इस बिल के पेश करने पर मन्त्री महोदय को बधाई देता हूं और इस बिल का स्वागत करता हूं। दुर्भाग्य से हमारे प्रदेश में अनाज की चोरी चलती रही और वह ऐसे इलाकों को ले जाया जाता रहा जहां पर कि अनाज महँगा था। इससे मुनाफाखोर लोग लाभ उठाते थे। पहले तो हमारी सरकार इस सम्बन्ध में शान्त रही और उसने इस मामले की तरफ ध्यान नहीं दिया। उपाध्यक्ष महोदय, आप जानते हैं कि सन 1957 में जब कि हम चुनकर आए थे और यह असेम्बली बनी थी तो उस वक्त पंजाब की सीमा पर सोने की smuggling चलती थी– बड़े ज़ोरों से चलती थी जिसकी बाबत यहां पर भी काफी शोर मचा। उपाध्यक्ष महोदय, इस प्रकार smuggling एक ऐसा धँधा है जिसे यदि राष्ट्रद्रोहिता का नाम दिया जाय तो कोई अनुचित बात नहीं। Smug-gling करना जनता के साथ विश्वासघात करना है, जनता की विवशता का दुरुपयोग करना है और महँगाई के समय शोषण करने वाली बात है। अभिप्राय यह है कि यह एक बहुत बुरी बात थी जिसकी रोकथाम करना, जिसको रोकने का उपाय करना सरकार का प्रमुख कर्त्तव्य था। सरकार ने अब यद्यपि समय के काफी उपरान्त यह कदम उठाया है, फिर भी प्रयास सराहनीय है जिसका मैं स्वागत करता हूं।

इस बिल के अन्दर जो व्यवस्था की गई है उसके द्वारा सरकार ने कुछ विशेष अधिकार प्राप्त करने की इस सभा से मांग की है। पहले तो यह होता था कि जब कोई इस प्रकार से माल smuggle करता हुआ पकड़ा जाता तो वह जिनस सरकार ज़ब्त कर लेती थी। लोग जो smuggling किया करते हैं, उन्होंने अजीबोगरीब तरीके इस्तेमाल करने शुरू कर दिए थे। जहां चौकी न होती थी वहां से माल निकाल कर ले जाया करते थे– कोई ऊँठो पर ले जाता, कोई गधों पर ले जाता, कोई खोतों पर ले जाता और जहां रास्ते में कोई नदी नाला होता तो बेड़ियों पर लादकर ले जाता था। यह व्यापार वह लोग करते थे जिनके सम्बन्धी बड़ी बड़ी positions पै बैठे हुए हैं। वे लोग बाकायदा ठाठ के साथ यह पेशा करते रहे हैं और कर रहे हैं। वह क्या करते हैं। दस बारह ट्रक अनाज के आराम से ले जाते हैं और उसके बाद वह समझते हैं कि एकाध पकड़ा भी गया तो क्या होगा। अगर निकल गया तो वारे न्यारे, पकड़ा गया तो दस-पंद्रह हज़ार का माल ही ज़ब्त होगा क्या हुआ जब लाखों रुपया की कमाई उन्होंने पहले ही कर ली है? अब मन्त्री महोदय ने यह प्रस्ताव किया है कि जहां पहले गवर्नमैंट को सिर्फ वह अनाज आदि ज़ब्त करने का ही अधिकार था, अब यह भी अधिकार दिया जाय कि जिस mode of transport से वह अनाज ले जाया जा रहा हो, उसको भी ज़ब्त कर लिया जाय। हम इस चीज़ का स्वागत करते हैं कि courts को उस परिवहन के साधन को भी ज़ब्त करने का अधिकार दे दिया जाय। निश्चय ही यह smuggling को रोकने के लिए काफी हद तक सफल होगा। लेकिन इस के साथ ही जो यह कहा गया है कि जिस व्यक्ति का mean of transport यानी ट्रक, ऊँट, बेड़ी या गधा-खोता वगैरह Court ज़ब्त न करे। उसके लिए विशेष तौर पर कारण लिखे, इस में हमें शक और सन्देह की

ब आती है। मैं समझता हूं कि इस सम्बन्ध में कोई अपवाद--कोई exception नहीं होनी चाहिए। इस में किसी को लिहाज़दारी में नहीं लाना चाहिए। जो ऐसी व्यवस्था की गई है यह तो सरासर पत्तेबाजी है। अभिप्राय यह है कि इस बात की गुंजायश रखी गई है कि अपनों का लिहाज किया जा सके। आखिर आंखों का लिहाज़ तो होता ही है--इनसान है, कुछ शर्म आ ही जाती है। मनुष्य तो पत्थर दिल हो नहीं सकता, कुछ आनों का ख्याल आ ही जाता है। इस लिए मैं यह समझता हूं कि यह अधिकार---छोड़ने का अधिकार यह इसलिए मांग रहे हैं ताकि Court में पिछले कमरे से जाकर Magistrate को खुद या उसके अर्दली के द्वारा यह कह सके कि यह करना है और यह नहीं करना (*Interruption*)

**उद्योग मंत्री** : On a point of order Sir. मैम्बर साहब ने बगैर सोचे समझे Judiciary पर reflection की है। उन्होंने कहा है कि Courts में लिहाज़ होगा और पिछले कमरे से जाकर Magistrate को कहा जायगा कि यह करो और यह न करो। This is an aspersion on the Judiciary and he should be asked to withdraw these words.

**श्री मंगल सेन** : उपाध्यक्ष महोदय, मैं ने Judiciary की स्वतन्त्रता पर कोई हमला नहीं किया। मैं तो इन की बाबत कह रहा हूं कि यह लोग खुद वहां जाकर अपनी मनशा के मुताबिक काम करने को कहेंगे।

**Mr. Deputy Speaker** : Please try to avoid such remarks.

**श्री मंगल सेन** : मेरे कहने का अभिप्राय यह है कि बीच में जो यह छूट की व्यवस्था की जा रही है यह अच्छी नहीं है। उपाध्यक्ष महोदय, मैं आप को बता देना चाहता हूं कि मैं अपनी तहसील के अन्दर आप को ऐसे व्यापारी दिखा सकता हूँ जो इन के मित्र हैं जिन की सारे पंजाब के अन्दर पार्टियां होती हैं और जो पक्के smugglers हैं। गांव में किस तरह smuggling होती है यह हर व्यक्ति भली प्रकार जानता है। मेरे कहने का अभिप्राय यह है कि हमें इस बात पर बड़ी गम्भीरता से सोचना होगा। इस प्रकार की साज़िशों को जड़ से रोकना होगा ताकि जो देश के साथ आघात किया जा रहा है, जनता का शोषण किया जा रहा है--विशेषकर इस महंगाई के अवसर पर, उस पर सख्ती के साथ अंकुश लगाया जा सके।

इस के अलावा एक बात और कह कर मैं बैठ जाऊँगा। मैं यह महसूस करता हूँ कि न केवल vehicles को ही ज़ब्त किया जाय बल्कि ऐसे आदमियों की जो देशद्रोही हैं और लोगों की विपत्ति का दुरुपयोग करते हैं, एक list बनाई जाए और उन पर आइन्दा के लिए आंख रखी जाए ताकि वह ऐसा काम न कर सकें।

इस के साथ एक और बात भी सम्बन्ध रखती है। ठीक है कि ट्रक तो ज़ब्त कर लिया लेकिन उसका permit तो वैसे का वैसा ही बना रहा। मेरी यह प्रार्थना है कि वह route permit भी ज़ब्त किया जाना चाहिए। अगर मेरी इन बातों को स्वीकार कर लिया जाए तो मैं मन्त्री महोदय को मुबारकबाद दूंगा।

**मौलवी अब्दुल ग़नी डार (नूह)**: जनाब डिप्टी स्पीकर साहिब, मैं गवर्नमैंट को वधाई देता हूं कि यह एक ऐसे मौका पर यह बिल लाए हैं जब कि मुल्क गिज़ाई मसला में बहुत बुरी तरह से फंसा हुआ है। जब कि कुछ लोग ऐसे हैं जिन्हें न State पर रहम आता है, न मुल्क पर रहम आता है और न अपने आप पर। ऐसी हालत में यह बहुत अच्छी बात है, बहुत नेक बात है कि गवर्नमैंट ने smuggling को रोकने के लिए आखिर कोई कदम तो उठाया है। डिप्टी स्पीकर साहिब, दर असल बात ये है कि smuggling पर काफी बरसों से चर्चा चल रही है। इस चर्चा के दौरान अजीबोगरीब बातें सामने आई। लेकिन बड़े दुख की बात है और बड़े अफसोस के साथ कहना पड़ता है कि जिस सूबे के अन्दर अनाज का surplus हो, जो surplus state कहलाता हो उसमें बसने वाले अनाज से भूखे मरें। इस के कई कारण हो सकते हैं। मैं उन तमाम वजूहात पर इस वक्त बहस नहीं करना चाहता लेकिन उन में से सब से बड़ा कारण जो मैं समझता हूं वह यह है कि कुछ लोग सिर्फ थोड़े से नफा की खातिर ग़ल्ला को बाहर भेजते रहे हैं। वह क्यों ऐसा करते हैं? उस के पीछे एक कारण यह है कि मरकज़ी सरकार अभी इस काबिल नहीं हुई कि सारे देश के अन्दर अनाज की कीमतों में uniformity ला सकती। आप कहेंगे कि अब्दुल गनी कैसी बातें करता है! मैं इस लिए कहता हूं कि Centre ने पहले ही लोहे की कीमतों पर, सीमंट की कीमतों पर uniform standard बनाया। कहा जा सकता है कि वह अशिया तो खास खास जगहों पर बनती है इस लिए उन की कीमतों में uniformity हो गई। अनाज की कीमतों में इस तरह की standardisation कैसे हो सकती है? लेकिन जनाब अगर सोचा जाए तो smuggling को रोकने के लिए, लोगों को बद अखलाकी के रास्ते पर जाने से रोकने के लिए उन को बेईमानी से बचाने के लिए इसी तरह का कोई मौज़ू कदम उठाया जाता। सोने की smuggling हुई और अब अनाज की smuggling का बाज़ार गर्म है। इस को रोकने के लिए बड़े पैमाने पर कोई विचार हो सकती थी लेकिन अगर ऐसा करते हैं तो उन को परेशानी होती है। डिप्टी स्पीकर साहिब, अभी पिछले दिनों हमारे मुख्य मंत्री साहिब ने Rewari में एक तकरीर करते हुए कहा था कि यहां बहुत बड़ी smuggling हो रही है। कतारों की कतारें ऊंटों की बाहर जाती रहीं लेकिन हमारे Deputy Commissioner और S.P. इस काबिल न हो पाए कि इस smuggling को रोक सकते।

मैं इस बिल के लिए उन्हें मुबारिकबाद पेश करता हूं कि आखिर हमारे मुख्य मंत्री जी ने भी इस बात का अहसास किया और उन्होंने यह महसूस किया कि इस बदी को जिस की root बड़ी गहरी चली गई है और जिस में ब्योपारी लोग भी शामिल हैं और ऊपर वाले भी—उन को रोकने के लिए कोई इन्तज़ाम किया जावे। यह बहुत अच्छी बात है कि उन्होंने यह ज़रूरी समझा कि एक ऐसा बिल लाया जावे जिस की रू से इस smuggling को रोका जा सके। अभी डाक्टर मंगल सैन जी ने कहा है कि उन के licence छीन लिये जायें चाहे वह driver के हों, motor के permit हों या कोई conductor का हो, गर्ज़ेकि किसी का हो। यह यकीनन हो सकता है। हमारे मुख्य मंत्री और सरकार इस बारे में उन को तसल्ली बख्श जवाब दे पायेंगे। अब रहा यह कि यह proviso नहीं

होनी चाहिये ताकि Magistrate उस वक्त छोड़ न सके। मैं उन से कहना चाहता हूं कि सरकार यकीनन इस की तरफ भी ध्यान देगी कि अगर कानून बनाना है तो वह effective बनना चाहिये और वह मज़बूती का कानून हो। हां आपने और हाउस के सब मैम्बर साहिबान ने देख लिया होगा कि अब हमारे मुख्य मंत्री का रवैया काफी मज़बूत हो रहा है चाहे वह बड़े से बड़ा आदमी कोई ऐसा काम करने वाला क्यों न हो और चाहे वह बड़े से बड़े आदमी के नाम पर क्यों न किया गया हो। हमारे मुख्य मंत्री जी ने बड़ी मज़बूती के साथ इस तरफ कदम उठाया है और उन की कोई परवाह नहीं की चाहे वह इतना बड़ा आदमी है जिस ने—

**Mr. Deputy Speaker:** Please do not go too far. Try to confine yourself to the Bill.

**मौलवी अब्दुल ग़नी डार:** मैं तो Smuggling के मुताल्लिक ही कह रहा हूं। मैंने और कोई बात नहीं कही। मैं अर्ज़ कर रहा हूं कि हमारे मुख्य मंत्री ने अपना रवैया इतना मज़बूत कर लिया है कि चाहे smuggling हो और चाहे रिश्वत खोरी हो, यह अब किसी को करने की इजाज़त नहीं दी जायेगी। चाहे वह कोई M.L.A. हो या और कोई भी बड़े से बड़ा आदमी हो, उन्होंने निहायत तसल्ली के साथ इस काम के लिये एक महकमा कायम किया है और अब किसी को माफ नहीं किया जायेगा। इस के लिये हमें इन के काम को appreciate करना चाहिये। हमें चीफ मिनिस्टर साहिब के हाथ इस काम में मज़बूत करने चाहियें क्योंकि इससे न सिर्फ smuggling का ही खात्मा हुआ है बल्कि उन्हों ने कौम के सामने एक आदर्श कायम किया है। डिप्टी स्पीकर साहिब, मैं यकीन से आप से कहता हूं कि सरकार जितने कदम इस मामले में उठायेगी कोई भी उन की मुखालिफत नहीं करेगा बल्कि इस सूबे का एक एक बाशिन्दा, एक एक गरीब किसान और मज़दूर चाहे वह शहरी हो चाहे देहाती हो, यकीनन गवर्नमेंट का साथ देगा और डाक्टर मंगल सेन के दिल में या और लोगों के दिल में जो शक पैदा होता हो कि truck वगैरह दे दिये जायेंगे क्योंकि इस तरह से magistrate के हाथ खोले जा रहे है, और जो लोग लाखों रुपये कमाने वाले हैं लाखों रुपये रिश्वत दे सकते हैं, इस बारे में भी मुझे यकीन है कि इस proviso को जिस से ज़रा सा भी शक पैदा होता हो उसे नहीं रखा जायेगा।

**राओ गजराज सिंह (गुड़गांव):** डिप्टी स्पीकर साहिब, यह मुसल्लमा चीज़ है कि

12.00 noon

मौजूदा Essential commodities (Punjab Amendment) Act से जो पहले measure आया था उस में ऐसी अशिया को carry करने वाली conveyance को ज़ब्त करने का provisions मौजूद था। लेकिन बाद में यह नर्म कर दिया गया था और आज इस measure को फिर से amend करने की वजह मैम्बर साहिबान को और public को मालूम है कि क्या हुआ है और क्या होता रहता है। घोड़े, गधों और ट्रकों वाले जो कि हाकम class कहलानें लग गई है क्योंकि जब लोग किसी ट्रक को आता देखते हैं तो कहने लग जाते है कि हाकम आ रहा है, यह हाकम लोग smuggling करते रहते हैं इस लिये इन को ऐसा करने से रोकने के लिये यह measure फिर से amend किया जा रहा है। जब पहले सिर्फ गल्ला ज़ब्त किया जाता था तो इस की उन्हें कोई परवाह नहीं होती थी। लेकिन अब जब कि 30 या 40 हज़ार रुपये की कीमत का ट्रक ज़ब्त होने का डर उन

[राम्रो गजराज सिंह]

के मन में होगा तो यह smuggling बन्द हो जायेगी । इस सारी चीज़ का ग्रहसास पब्लिक को है । इस बिल के ग्राने पर मैं हाउस को बधाई देता हूं क्योंकि मैं समझता हूं कि जो लोग खुराक के मामले में इस तरह करते हैं वह society के सब से बड़े दुश्मन हैं क्योंकि इन लोगों ने हमारी खुराक के मसले को ज्यादा पेचीदा बनाया है । इन लोगों के साथ नर्मी करना ग्रपने साथ दुश्मनी करना है ग्रौर देश के साथ दुशमनी करना है ।

दूसरी चीज़ इस proviso की है । मैं ग्रर्ज करूंगा कि इस बारे में मैं ने भी एक amendment पेश की है । मैं मंत्री साहिब की खिदमत में ग्रर्ज करूंगा कि कानूनी नुक्ता निगाह से यह proviso बे मायनी है । ग्रगर ग्राप कानूनी नुक्तानिगाह से देखें तो ग्राप को मालूम होगा कि ग्राप ने इसे बिल में ऐसे ही डाल दिया है क्योंकि generally वैसे भी Magistrate को judgment order में तमाम reasons record करने होते हैं । इस लिये इसे दोहराने की ज़रुरत ही नहीं है क्योंकि इस के गलत मायने लिये जा सकते हैं ग्रौर कहा जा सकता है कि कानून में emphasis इसी बात पर दिया गया है कि इन को छोड़ दिया जाये ग्रौर इस तरह गलतफहमी का इमकान ज़्यादा हो सकता है । वरना मैं समझता हूं कि उस में कोई खास legal बात नहीं है । यह इस लिये दोहराने वाली बात हो जाती है कि proviso में यह लिखना कि ग्रगर Magistrate छोड़ना चहे तो वजूहात दर्ज कर दे । इस तरह वजूहात तो वकील हज़ारों बना सकते हैं ग्रौर magistrates को भी इन का काफी पता होता है । वे कह सकते हैं कि मेरी मर्ज़ी के खिलाफ यह ट्रक ले गया था, या मेरे से चोरी यह माल रास्ते में डाल कर ले गया था वगैरह २ कई ऐसे बहाने बना सकते हैं ।

इस लिये मैं ग्रपने Leader of the House से ग्रौर Minister साहिब से यह दरखास्त करता हूं कि यह जो सारे हाउस की demand है कि यह जो ग्रनाज की smuggling करते हैं यह worst enemy of the nation है ग्रौर इस का ग्राने वाली generation पर बड़ा ग्रसर होने वाला है, इस लिये इन्हें सब से ज्यादा सज़ा देने का इन्तज़ाम करना चाहिये । इस बारे में ग्राप को executive ग्रौर judiciary को वाज़ेह तौर पर हिदायत जारी कर देनी चाहियें । जब हम सब इस मामले में एक तरफ हैं तो इन लोगों को सख्त सज़ा होनी चाहिये ग्रौर इस चीज़ की पूरी तरह से तकमील होनी चाहिये ग्रौर जो 40, 40 हज़ार के ट्रकों वाले है उन्हें नहीं बचाना चाहिये । मेरे ज़िला का border उत्तर प्रदेश से तकरीबन 120 मील तक मिलता है । वहां के यह ट्रकों वाले हाकम कहते हैं कि हम उत्तर प्रदेश में चले जायेंगे । एक दिन वह मज़ाक से smuggling के बारे में कह रहे थे कि यह चीज़े चोरी से लाना चोरी नहीं कहलाती, यह तो बदला लिया जा रहा है पंजाब वालों से उत्तर प्रदेश वालों का ।

ग्राखिर में मैं मिनिस्टर साहिब से appeal करूंगा कि वह इस बारे में हाउस के सामने ग्रपना नज़रिया रखें ग्रौर मेरी amendment को मंज़ूर कर लें ।

**ਚੌਧਰੀ ਬਲਬੀਰ ਸਿੰਘ** (ਹੁਸ਼ਿਆਰਪੁਰ ਜਨਰਲ) : ਡਿਪਟੀ ਸਪੀਕਰ ਸਾਹਿਬ, ਮਨਿਸਟਰ ਸਾਹਿਬ, ਨੇ ਇਹ ਜਿਹੜਾ ਬਿਲ ਲਿਆਂਦਾ ਹੈ ਇਸ ਦੀ language ਨੂੰ ਠੀਕ ਤਰ੍ਹਾਂ ਪੜ੍ਹਨ ਨਾਲ, ਇਕ ਵਾਰ ਨਹੀਂ ਬਲਕਿ ਦੋ ਵਾਰ ਪੜ੍ਹਨ ਨਾਲ ਇਸ ਦੀ ਅਸਲੀਅਤ ਮਲੂਮ ਹੁੰਦ ਹੈ। ਹੁਣੇ ਹੁਣੇ ਰਾਓ ਗਜਰਾਜ ਸਿੰਘ ਨੇ ਵੀ ਕਿਹਾ ਸੀ ਕਿ ਇਹ proviso ਫਾਲਤੂ ਹੈ। ਇਸ ਬਾਰੇ ਮੈਨੂੰ ਇਕ ਗੱਲ ਯਾਦ ਆਈ ਹੈ। ਇਕ ਮੌਲਵੀ ਸਾਹਿਬ ਸੀ। ਇਸ ਨੇ ਮੁੰਡਿਆਂ ਨੂੰ ਕਿਹਾ ਕਿ ਜਿਹੜਾ ਮੁੰਡਾ ਝੂਠ ਬੋਲੇ ਉਸ ਨੂੰ ਇਤਨਾ ਪਾਪ ਹੁੰਦਾ ਹੈ ਕਿ ਜੇ ਕਰ ਉਹ ਢੀਂਗੜੀ ਦੇ ਬਰਾਬਰ ਰੋਟੀਆਂ ਇਕੱਠੀਆਂ ਕਰ ਕੇ ਲੋਕਾਂ ਨੂੰ ਵੰਡੇ ਤਾਂ ਉਸ ਦਾ ਪਾਪ ਮਾਫ ਹੁੰਦਾ ਹੈ। ਇਕ ਦਿਨ ਉਸ ਨੂੰ ਮੁੰਡਿਆਂ ਨੇ ਕਿਹਾ ਕਿ ਮੌਲਵੀ ਸਾਹਿਬ ਤੁਹਾਡੇ ਮੁੰਡੇ ਨੇ ਅੱਜ ਇਕ ਝੂਠ ਬੋਲਿਆ ਹੈ। ਇਸ ਤੇ ਮੌਲਵੀ ਨੇ ਕਿਹਾ ਕਿ ਜੇਕਰ ਮੇਰੇ ਲੜਕੇ ਨੇ ਝੂਠ ਬੋਲਿਆ ਹੈ ਤਾਂ ਢੀਂਗੜੀ ਨੂੰ ਲੰਮਾ ਪਾ ਕੇ ਉਸ ਦੀ ਉਚਾਈ ਦੇ ਬਰਾਬਰ ਉਹ ਰੋਟੀਆਂ ਵੰਡ ਦੇਵੇ। ਇਸੇ ਤਰ੍ਹਾਂ ਦੀ proviso ਇਨ੍ਹਾਂ ਰਖੀ ਹੈ ਜਿਸ ਨੂੰ ਜਿਸ ਤਰ੍ਹਾਂ ਮਰਜ਼ੀ ਆਏ ਵਰਤ ਲਉ। ਸਾਡੇ ਵਜ਼ੀਰ ਸਾਹਿਬ ਨੇ ਇਥੇ ਕਿਹਾ ਸੀ ਕਿ ਪਾਕਿਸਤਾਨ ਵਾਲੇ border ਤੇ ਇਨ੍ਹਾਂ smuggling ਬਿਲਕੁਲ ਬੰਦ ਕਰਾ ਦਿਤੀ ਹੈ। ਮੈਂ ਉਨ੍ਹਾਂ ਨੂੰ ਕਹਿੰਦਾ ਹਾਂ ਕਿ ਜੇ ਪਾਕਿਸਤਾਨ ਦੇ border ਤੇ smuggling ਬੰਦ ਹੋਈ ਹੈ ਤਾਂ ਉਹ ਜਨਰਲ ਅਯੂਬ ਖਾਨ ਨੇ ਬੰਦ ਕਰਾਈ ਹੈ ਨਾ ਕਿ ਉਹ ਇਨ੍ਹਾਂ ਨੇ ਕਰਾਈ ਹੈ।

ਉਥੇ ਜਨਰਲ ਅਯੂਬ ਆ ਗਿਆ। ਇਥੇ ਜਦੋਂ ਕਾਸਮ ਭੱਟੀ ਨਿਕਲਣਗੇ ਤਾਂ ਪਤਾ ਲਗੇਗਾ ਕਿ ਕਿਸ ਦਾ ਕਿੰਨਾ ਕਿੰਨਾ ਹੱਥ ਸੀ। ਪੰਜਾਬ ਵਿਚ ਜਿਨ੍ਹਾਂ ਅਫਸਰਾਂ ਦੀ ਮਾਰਫਤ smuggling ਹੋਈ ਉਨ੍ਹਾਂ ਨੂੰ ਤਰੱਕੀਆਂ ਦਿਤੀਆਂ ਗਈਆਂ। ਜੋ ਵੀ measure ਇਥੇ ਬਣਾਇਆ ਜਾਏ ਉਹ half-hearted ਨਾ ਹੋਵੇ। ਉਸ ਵਿਚ loopholes ਨਾ ਹੋਣ। ਕਿਸੇ ਦੀ ਰਿਆਇਤ ਕਰ ਕੇ ਆਪਣੀ ਮਰਜ਼ੀ ਨਾਲ ਕਿਸੇ ਨੂੰ ਛੱਡਣ ਦਾ ਅਖਤਿਆਰ ਨਾ ਹੋਵੇ। ਕੋਈ ਆਦਮੀ ਇਸ ਕਾਨੂੰਨ ਦੀ ਜ਼ਦ ਤੋਂ ਨਾ ਬਚ ਸਕ ਇਸ ਵਿਚ "think fit" ਦੇ ਲਫਜ਼ ਰਖਣ ਦਾ ਕੀ ਮਤਲਬ ਹੈ? ਜਦ ਕਿਸੇ ਨੇ ਕੋਈ ਨਾਜਾਇਜ਼ ਗਲ ਕੀਤੀ ਹੋਵੇ ਤਾਂ ਇਸ ਤਰ੍ਹਾਂ ਦਾ proviso ਰਖ ਕੇ ਉਸ ਨੂੰ ਛੱਡਣ ਦਾ ਪਰਬੰਧ ਕਿਉਂ ਕੀਤਾ ਗਿਆ ਹੈ?

Smuggling ਨੂੰ ਰੋਕਣ ਦੇ ਹੋਰ ਵੀ ਬਹੁਤ ਸਾਰੇ ਤਰੀਕੇ ਹਨ। Route permits cancel ਕੀਤੇ ਜਾਣ। Drivers ਦੇ license ਜ਼ਬਤ ਹੋਣ ਇਸ ਤਰ੍ਹਾਂ ਦੇ ਕਾਨੂੰਨ ਹੋਣਗੇ ਤਾਂ ਹੀ smuggling ਰੁਕ ਸਕਦੀ ਹੈ। ਬਾਕੀ ਇਹ ਕਹਿਣਾ ਕਿ ਕਾਨੂੰਨ ਤਾਂ ਮੌਜੂਦ ਹੈ, ਠੀਕ ਨਹੀਂ ਕਾਨੂੰਨ ਤਾਂ ਹਜ਼ਾਰਾਂ ਹੀ ਹਨ ਉਨ੍ਹਾਂ ਤੇ ਅਮਲ ਕਿਉਂ ਨਹੀਂ ਹੁੰਦਾ? ਇਸ ਲਈ ਕਿ ਉਨ੍ਹਾਂ ਵਿਚ loopholes ਰਖੇ ਜਾਂਦੇ ਹਨ। ਇਸ ਵਿਚ ਵੀ ਜਿਹੜੇ loopholes ਰਖੇ ਗਏ ਹਨ ਉਹ ਆਪਣੇ ਆਦਮੀਆਂ ਨੂੰ ਛੱਡਣ ਲਈ ਰਖੇ ਗਏ ਹਨ। ਅੱਜ ਜਦ ਡਾਕਟਰ ਮੰਗਲ ਸੇਨ ਨੇ ਇਕ ਗੱਲ ਕਹੀ ਤਾਂ Minister ਸਾਹਿਬ ਨੂੰ ਉਸ ਤੇ ਗੁੱਸਾ ਕਿਉਂ ਆਇਆ। ਸਾਡੇ ਦੇਸ ਵਿਚ ਇਹ ਇਕ ਵੱਡਾ ਮਸਲਾ ਹੈ ਕਿ ਜੋ ਬਾਰਸੂਖ ਅਤੇ important ਆਦਮੀ ਹਨ ਉਹ ਸਿਫਾਰਿਸ਼ਾਂ ਰਾਹੀਂ ਫੈਸਲੇ ਬਦਲਵਾ ਦਿੰਦੇ ਹਨ।

**Mr. Deputy Speaker :** Order please

**ਚੌਧਰੀ ਬਲਬੀਰ ਸਿੰਘ:** Administration ਵਿਚ ਖਰਾਬੀਆਂ ਹਨ । ਪਾਕਿਸਤਾਨ ਵਿਚ ਜਦੋਂ General Ayub ਨੇ ਕਾਸਮ ਭੱਟੀ ਨੂੰ ਪਕੜਿਆ ਤਾਂ ਉਸ ਨੇ ਦਸਿਆ ਕਿ D. I. G. Police, Ministers......

**Mr. Deputy Speaker:** Order please. The hon Member is not relevant.

**ਚੌਧਰੀ ਬਲਬੀਰ ਸਿੰਘ :** ਮੈਂ relevant ਹਾਂ । Smuggling ਬਾਰੇ ਦਸ ਰਿਹਾ ਹਾਂ (*Interruptions*) ਜਦੋਂ ਪੰਜਾਬ ਵਿਚ ਕੋਈ strong man ਆ ਕੇ enquiry ਸ਼ੁਰੂ ਕਰੇਗਾ ਤਾਂ ਪਤਾ ਲਗੇਗਾ ਕਿ smuggling ਵਿਚ ਕਿਸ ਕਿਸ ਦਾ ਕਿੰਨਾਂ ਕਿੰਨਾ ਹਿਸਾ ਹੈ ਅਤੇ ਇਹ ਬੀਬੀਆਂ ਸ਼ਕਲਾਂ ਵਾਲੇ ਅਤੇ ਚਿਟਿਆਂ ਚਿਟਿਆਂ ਚੇਹਰਿਆਂ ਵਾਲੇ ਅੰਦਰੋਂ ਕਿੰਨੇ ਕਾਲੇ ਹਨ । ਮੌਲਵੀ ਸਾਹਿਬ ਨੇ ਦਸਿਆ ਕਿ Chief Minister ਸਾਹਿਬ ਨੇ ਕਿਹਾ ਕਿ ਉੱਟਾਂ ਦੀਆਂ ਡਾਰਾਂ ਦੀਆਂ ਡਾਰਾਂ ਚਲੀਆਂ ਗਈਆਂ ।

**Mr. Deputy Speaker:** Please do not repeat the arguments which have been advanced by other hon. Members.

**ਚੌਧਰੀ ਬਲਬੀਰ ਸਿੰਘ :** ਇਸ ਦੀ reference ਮੈਂ ਇਸ ਲਈ ਦਿਤੀ ਹੈ ਕਿ Chief Minister ਸਾਹਿਬ ਨੇ ਕਿਹਾ ਕਿ ਉੱਟਾਂ ਦੀਆਂ ਡਾਰਾਂ ਚਲੀਆਂ ਗਈਆਂ ਅਤੇ ਉਹ ਵੀ Deputy Commissioner ਦੀ ਮੌਜੂਦਗੀ ਵਿਚ । ਮੈਂ ਪੁਛਦਾ ਹਾਂ ਕਿ Deputy Commissioner ਤੇ action ਕਿਉਂ ਨਾ ਲਿਆ ਗਿਆ । ਉਸ Superintendent Police ਦੇ ਖਿਲਾਫ action ਕਿਉਂ ਨਾ ਲਿਆ ਗਿਆ । ਜਿਨ੍ਹਾਂ ਦੀ ਮੌਜੂਦਗੀ ਵਿਚ ਅਜਿਹੀਆਂ daring ਚੀਜ਼ਾਂ ਹੋਈਆਂ । ਇਹ "think fit" ਵਾਲਾ proviso ਖਤਮ ਹੋਣਾ ਚਾਹੀਦਾ ਹੈ । ਅਤੇ ਨਾਲ ਹੀ Route Permits ਅਤੇ Drivers licences cancel ਕਰਨ ਦਾ ਪਰਬੰਧ ਕੀਤਾ ਜਾਵੇ । ਪਰ ਇਸ ਨਾਲ ਤਾਂ ਕਾਂਗ੍ਰਸੀਆਂ ਨੂੰ ਫੱਟ ਵਜਦਾ ਹੈ ਇਸ ਕਰਕੇ ਇਨ੍ਹਾਂ ਨੇ ਇਹ ਨਹੀਂ ਕਰਨਾ । ਅਤੇ ਜਦ ਤਾਈਂ ਇਸ ਤਰ੍ਹਾਂ ਦੇ ਕਾਨੂੰਨ ਨਹੀਂ ਬਣਦੇ smuggling ਨਹੀਂ ਰੁਕੇਗੀ ।

**ਸ਼੍ਰੀ ਰਾਮ ਪਿਆਰਾ** (ਕਰਨਾਲ) : ਡਿਪਟੀ ਸਪੀਕਰ, ਸਾਹਿਬ, ਭਾਵੇਂ ਗੌਰਮਿੰਟ ਨੇ ਕਾਫੀ ਦੇਰ ਦੇ ਬਾਅਦ ਇਹ ਬਿਲ ਲਿਆਂਦਾ ਹੈ ਲੇਕਿਨ ਫਿਰ ਵੀ ਮੈਂ ਗੌਰਮਿੰਟ ਨੂੰ ਮੁਬਾਰਕ-ਬਾਦ ਦਿੰਦਾ ਹਾਂ ਕਿ ਇਸ ਨੇ ਇਹ ਚੰਗਾ ਕਦਮ ਉਠਾਇਆ ਹੈ । ਸਭ ਜਾਣਦੇ ਹਨ ਕਿ ਪੰਜਾਬ ਵਿਚ ਅਤੇ ਖਾਸ ਕਰ ਕੇ ਜ਼ਿਲਾ ਕਰਨਾਲ ਵਿਚ ਅਨਾਜ ਦੀ smuggling ਬਹੁਤ ਹੁੰਦੀ ਰਹੀ ਹੈ । ਪਹਿਲਾਂ ਵੀ ਅਸੀਂ ਕਈ ਵਾਰ ਇਸ ਤਰ੍ਹਾਂ ਦੇ resolution ਭੇਜੇ ਹਨ ਕਿ truck ਵਗੈਰਾ ਜ਼ਬਤ ਕੀਤ ਜਾਣ, route permits ਦੇ ਜ਼ਬਤ ਕਰਨ ਦਾ ਪਰਬੰਧ ਕੀਤਾ ਜਾਵੇ ਤਾਂ ਭਾਵੇਂ smuggling ਬੰਦ ਹੋ ਜਾਵੇ । ਪੰਜਾਬ ਅਤੇ Delhi ਦੇ rates ਵਿਚ 10 ਰੁਪਏ ਮਣ ਦਾ ਫਰਕ ਰਹਿੰਦਾ ਹੈ । Truck ਰਾਤ ਭਰ ਲਗਾਤਾਰ ਚਲਦੇ ਰਹਿੰਦੇ ਹਨ । ਜੇ ਕਰਨਾਲ ਜ਼ਿਲੇ ਦੇ ਅਨਾਜ ਦੀ ਪੈਦਾਵਾਰ ਅੰਕੜੇ ਵੇਖੇ ਜਾਣ ਤਾਂ ਪਤਾ ਚਲੇਗਾ ਕਿ ਅੱਧੇ ਤੋਂ ਥੋੜਾ ਅਨਾਜ ਸਰਕਾਰ ਨੇ procure ਕੀਤਾ ਹੈ ਅਤੇ ਬਾਕੀ ਸਾਰਾ smuggle ਹੋ ਗਿਆ ਹੈ । ਇਸ ਲਈ ਜ਼ਰੂਰੀ ਹੈ ਕਿ ਕਰੜੇ measures ਲਏ ਜਾਣ । ਇਹ ਬਿਲ ਹੀ

ਕਾਫੀ ਨਹੀਂ । ਇਸ ਬਾਰੇ ਇਸ ਗੱਲ ਦੀ ਜ਼ਰੂਰਤ ਹੈ ਕਿ ਇਹ proviso ਉਡਾਇਆ ਜਾਵੇ ਤਾਂ ਜੋ ਹਰ ਇਕ ਆਦਮੀ ਨੂੰ ਪਤਾ ਹੋਵੇ ਕਿ ਉਸ ਦਾ truck ਜ਼ਬਤ ਹੋ ਜਾਣਾ ਹੈ । ਵਰਨਾ truck ਵਾਲਾ ਸੋਚਦਾ ਹੈ ਕਿ ਮੈਨੂੰ routine business ਵਿਚ ਨਹੀਂ ਪੈਣਾ ਚਾਹੀਦਾ । ਰਾਤ ਨੂੰ ਇਕ ਫੇਰਾ ਲਾ ਲਵਾਂਗਾ । ਤਾਂ ਚਾਰ ਰੁਪਏ ਮਣ ਦੇ ਹਿਸਾਬ ਨਾਲ ਇਕ ਹਜ਼ਾਰ ਰੁਪਿਆ ਮੈਨੂੰ ਮਿਲ ਜਾਵੇਗਾ । ਜੇਕਰ ਉਹ ਖੁਦ ਹੀ ਖਰੀਦ ਲਵੇ ਤਾਂ 10 ਰੁਪਏ ਦਾ margin ਹੋਣ ਕਰ ਕੇ ਦੋ ਹਜ਼ਾਰ ਰੁਪਿਆ ਉਸ ਨੂੰ ਨਫਾ ਹੋਵੇਗਾ । ਗੌਰਮਿੰਟ ਨੂੰ ਸੋਚਣਾ ਚਾਹੀਦਾ ਹੈ ਕਿ ਜਿਸ ਆਦਮੀ ਦਾ ਦੋ ਤਿੰਨ ਸਾਲ ਪਹਿਲਾਂ ਇਕ truck ਵਿਚ ਚੌਥਾ ਹਿਸਾ ਸੀ ਉਹ ਅੱਜ ਛਿਆਂ trucks ਦਾ ਮਾਲਕ ਕਿਵੇਂ ਹੋ ਗਿਆ, ਉਹ ਰੁਪਿਆ ਕਿਥੋਂ ਆਇਆ। ਦੋ ਲੱਖ ਰੁਪਏ ਦੀ ਜਾਇਦਾਦ ਕਿਥੋਂ ਬਣ ਗਈ ਇਸ ਸਾਰੀ ਜਾਇਦਾਦ smuggling ਤੋਂ ਬਣੀ ਹੈ । ਨਤੀਜਾ ਇਹ ਹੈ ਕਿ ਦੇਸ਼ ਇਖਲਾਕੀ ਮਸਤੀ ਵਲ ਜਾ ਰਿਹਾ ਹੈ। ਇਕ ਡਾਕੂ ਜੋ ਡਾਕਾ ਮਾਰਦਾ ਹੈ ਸਾਰੇ ਲੋਕ ਉਸ ਨੂੰ ਡਾਕੂ ਆਖਦੇ ਹਨ । ਮਗਰ ਸਫੈਦ ਕਪੜੇ ਪਾ ਕ ਜੋ ਆਦਮੀ smuggling ਕਰਦਾ ਹੈ ਉਹ ਵੀ ਬੜਾ ਭਾਰੀ ਡਾਕੂ ਹੈ ਪਰ ਉਸ ਨੂੰ ਕੋਈ ਨਹੀਂ ਪੁਛਦਾ । ਸਾਡੇ ਵਜ਼ੀਰ ਸਾਹਿਬ ਉਨ੍ਹਾਂ smugglers ਦੇ ਘਰੀਂ ਜਾ ਕੇ ਰੋਟੀ ਖਾਂਦੇ ਹਨ ਪਾਰਟੀਆਂ ਹੁੰਦੀਆਂ ਹਨ । ਜੇ ਕਰ ਸਾਡੀ C. I. D. ਇਸ ਗੱਲ ਦਾ ਪਤਾ ਲਾ ਸਕਦੀ ਹੈ ਅਤੇ ਰਿਪੋਰਟ ਕਰ ਸਕਦੀ ਹੈ ਕਿ ਫਲਾਨਾ ਆਦਮੀ ਉਥੇ ਗਿਆ ਉਸ ਨਾਲ ਉਸ ਨੇ ਗੱਲ ਕੀਤੀ ਤਾਂ ਕਿ ਉਹ ਇਹ ਨਹੀਂ ਦਸ ਸਕਦਾ ਕਿ ਫਲਾਨਾ ਆਦਮੀ smuggler ਹੈ ਉਸ ਦੇ ਘਰ ਰੋਟੀ ਨਾ ਖਾਓ ? (Opposition ਵਲੋਂ : ਠੀਕ ਹੈ, ਠੀਕ ਹੈ, ਤੁਸੀਂ ਬਿਲਕੁਲ relevant ਹੋ) ਮੈਂ ਆਪਣਾ ਕੇਸ ਖੁਦ plead ਕਰ ਲਵਾਂਗਾ । Kindly keep quiet. C. I. D. ਇਹ ਸਭ ਕੁਝ ਦਸ ਸਕਦੀ ਹੈ । ਅਸਲ ਨੁਕਸ ਇਹ ਹੈ ਕਿ ਕੁਝ public ਦੇ ਆਦਮੀ ਜਿਵੇਂ dealers ਵਗੈਰਾ ਅਤੇ ਕੁਝ officials ਜਿਵੇਂ Police ਵਗੈਰਾ ਦਾ ਇਕ clique ਬਣਿਆ ਹੋਇਆ ਹੈ । ਮੈਨੂੰ ਕਰਨਾਲ ਜ਼ਿਲੇ ਦਾ ਪਤਾ ਹੈ। ਉਥੇ ਦਾ D. C. ਤਿੰਨ ਵਾਰ ਰਾਤ ਨੂੰ ਤਿੰਨ ਵਜੇ ਜੀਪ ਲੈ ਕੇ ਛਾਪਾ ਮਾਰਨ ਗਿਆ ਪਰ ਟਰੱਕਾਂ ਦਾ ਕੋਈ ਪਤਾ ਨਹੀਂ ਲੱਗਾ ਕਿਉਂਕਿ ਪੁਲਿਸ ਵਾਲੇ trucks ਵਾਲਿਆਂ ਨੂੰ ਇਤਲਹਾ ਦੇ ਦਿੰਦੇ ਹਨ ਕਿ ਅੱਜ D. C. ਨੇ ਛਾਪਾ ਮਾਰਨ ਆਉਣਾ ਹੈ, trucks ਨਾ ਲਿਆਉਣਾ। ਫਿਰ ਚਾਵਲਾਂ ਦਾ ਇਕ permit system ਬਣਿਆ ਹੋਇਆ ਹੈ ਕਿ producers 75% ਚਾਵਲ ਵੇਚ ਸਕਦੇ ਹਨ ਅਤੇ 25% ਗੌਰਮਿੰਟ ਨੂੰ ਦੇਣ । Civil Supplies Department ਜੋ permit ਦਿੰਦਾ ਹੈ ਉਸ ਦਾ ਵੀ misuse ਹੁੰਦਾ ਹੈ । ਕੀਤਾ ਇਹ ਜਾਂਦਾ ਹੈ ਕਿ permit ਨੂੰ ਬਾਰਡਰ ਦੇ 10 ਮੀਲ ਪਿਛੇ ਹੀ ਛੱਡ ਦਿਤਾ ਜਾਂਦਾ ਹੈ ਅਤੇ truck ਨੂੰ ਬਾਰਡਰ ਦੇ ਪਾਰ ਕਰ ਦਿਤਾ ਜਾਂਦਾ ਹੈ । ਸਿਰਫ 10, 15 ਦਿਨ ਦੀ ਗੱਲ ਹੈ ਕਿ ਚਾਵਲਾਂ ਦਾ ਇਕ truck ਰਾਤ ਦੇ ਤਿੰਨ ਚਾਰ ਬਜੇ ਸਫੀਦੋਂ ਅਤੇ ਅਮੋਧ ਦੇ ਵਿਚਕਾਰ ਪਕੜਿਆ ਗਿਆ । ਡਰਾਇਵਰ ਉਹੋ ਹੈ, ਮਾਲਕ ਉਹੋ ਹੈ ਪਰ ਮਾਲਕ ਕਹਿੰਦਾ ਹੈ ਕਿ ਮੇਰਾ permit ਪਿਛੇ ਰਹਿ ਗਿਆ ਹੈ ਅਤੇ ਸਵੇਰ ਨੂੰ 8 ਵਜੇ ਉਸ ਨੇ permit ਲਿਆ ਕੇ ਦੇ ਦਿਤਾ । ਮੈਂ ਕਹਿੰਦਾ ਹਾਂ ਕਿ official agency ਇਨ੍ਹਾਂ ਚੀਜ਼ਾਂ ਵਿਚ ਪਾਰਟੀ ਹੁੰਦੀ ਹੈ। ਉਹ ਇਹ ਗੱਲ ਸੋਚਦੇ ਹਨ ਕਿ ਜੇ ਕਰ truck ਲੰਘ ਗਿਆ ਤਾਂ ਉਸੇ permit ਤੇ ਦੋਬਾਰਾ truck ਲੈ ਜਾਵਾਂਗੇ । ਜੇ ਕਰ ਕਿਸੇ ਬਦਮਾਸ਼ ਦੀ ਚੋਰੀ ਚਾਰ ਸੂਬਿਆਂ ਵਿਚ ਪਾਈ ਜਾਂਦੀ ਹੈ ਪਰ ਉਹ ਚੋਰੀ ਬਰਾਮਦ ਨਹੀਂ ਹੁੰਦੀ ਤਾਂ ਉਸ

[ਸ੍ਰੀ ਰਾਮ ਪਿਆਰਾ]
ਨੂੰ ਬਸਤਾ ਅਲਫ਼, ਬੇ ਦਾ ਬਦਮਾਸ਼ ਗਿਣਿਆ ਜਾਂਦਾ ਹੈ। ਇਸੇ ਤਰ੍ਹਾਂ ਦੇਸ਼ ਵਿਚ ਜਿਹੜਾ unsocial element ਹੈ ਅਤੇ ਨਾਜਾਇਜ਼ ਤਰੀਕਿਆਂ ਨਾਲ ਲੱਖਾਂ ਰੁਪਏ ਕਮਾਉਂਦਾ ਹੈ ਉਸ ਨੂੰ ਕਿਤੇ ਨਹੀਂ ਬਸਤਾ ਅਲਫ ਬੇ ਵਿਚ ਸ਼ਾਮਲ ਕੀਤਾ ਜਾਂਦਾ ਮੈਂ 2, 3 amendments ਦਿਤੀਆਂ ਹਨ ਅਤੇ ਉਹ ਇਹ ਹਨ।

**Mr. Deputy Speaker :** Let that stage come please.

ਸ੍ਰੀ ਰਾਮ ਪਿਆਰਾ: ਮੈਂ ਸਿਰਫ ਇਹ ਬੇਨਤੀ ਕਰ ਰਿਹਾ ਸਾਂ ਕਿ ਜਿਹੜਾ staff smuggling ਨੂੰ ਰੋਕਣ ਲਈ ਲਗਾਇਆ ਜਾਂਦਾ ਹੈ ਉਹ ਆਪ ਸਮਗਲਰਾਂ ਨਾਲ ਮਿਲਿਆ ਹੁੰਦਾ ਹੈ ਇਸ ਲਈ ਇਸ ਨੂੰ ਰੋਕਣ ਵਿਚ ਮਦਦ ਨਹੀਂ ਮਿਲਦੀ। ਮੈਂ ਸਰਕਾਰ ਦੇ ਨੋਟਿਸ ਵਿਚ ਇਹ ਗਲ ਖਾਸ ਤੌਰ ਤੇ ਲਿਆਣਾ ਚਾਹੁੰਦਾ ਹਾਂ ਕਿ ਜੋ agency Anti-Smuggling Staff ਦੀ ਬਣਾਈ ਗਈ ਹੈ ਅਤੇ ਹੁਣੇ ਹੁਣੇ ਹੀ ਕਾਇਮ ਕੀਤੀ ਗਈ ਹੈ ਇਸ ਵਿਚ ਅਜਿਹੇ ਆਦਮੀ ਨੂੰ ਇੰਚਾਰਜ ਰਖ ਦਿਤਾ ਗਿਆ ਹੈ ਜੋ smuggler ਦੇ ਤੌਰ ਤੇ ਪਹਿਲਾਂ ਹੀ ਬਦਨਾਮ ਹੈ। ਇਸੇ ਤਰ੍ਹਾਂ Anti-Dacoity Staff ਦਾ ਇੰਚਾਰਜ ਉਹ ਅਫਸਰ ਲਗਾ ਦਿਤਾ ਗਿਆ ਹੈ ਜਿਸ ਦੀ integrity doubtful ਹੈ।

**Mr. Deputy Speaker :** You are going too far. Anti-Dacoity Staff का इससे क्या ताल्लुक है। [How do you connect Anti-Dacoity Staff with smuggling.]

ਸ੍ਰੀ ਰਾਮ ਪਿਆਰਾ : ਮੈਂ ਤਾਂ reference ਦੇ ਤੌਰ ਤੇ ਆਪਣੇ point ਨੂੰ ਵਾਜ਼ਹ ਕਰਨਾ ਚਾਹੁੰਦਾ ਸਾਂ।

**Mr. Deputy Speaker :** No please. I will not allow it.

ਸ੍ਰੀ ਰਾਮ ਪਿਆਰਾ : ਮੈਂ ਤਾਂ ਸਿਰਫ ਇਹ ਅਰਜ਼ ਕਰ ਰਿਹਾ ਸਾਂ ਕਿ ਜਦੋਂ ਕਿਸੇ ਏਜੰਸੀ ਦਾ ਇੰਚਾਰਜ ਮੁਕਰਰ ਕੀਤਾ ਜਾਣਾ ਹੋਵੇ ਤਾਂ ਇਸ ਗਲ ਨੂੰ ਜ਼ਰੂਰ ਵੇਖਣਾ ਚਾਹੀਦਾ ਹੈ ਕਿ ਉਸ ਦੀ integrity ਕੀ ਹੈ ਅਤੇ ਉਸ ਦੇ ਇੰਚਾਰਜ ਬਣਾਏ ਜਾਣ ਨਾਲ ਅਸੀਂ smuggling ਨੂੰ ਰੋਕ ਸਕਾਂਗੇ ਕਿਤੇ ਇਹ ਤਾਂ ਨਹੀਂ ਹੋਣ ਲਗਾ ਕਿ ਇਹ ਵਧ ਜਾਵੇ, smuggling ਨੂੰ ਦੂਰ ਕਰਨਾ ਹੀ ਕਿਤੇ doubtful ਨਾ ਹੋ ਜਾਵੇ। ਮੈਨੂੰ ਇਸ ਗਲ ਤੇ ਅਫਸੋਸ ਹੈ ਕਿ ਜੋ ਇੰਚਾਰਜ ਇਸ ਕੰਮ ਤੇ ਲਗਾਏ ਗਏ ਹਨ ਉਹ ਇਸ ਨੂੰ ਰੋਕਣਗੇ ਨਹੀਂ ਸਗੋਂ ਉਨ੍ਹਾਂ ਦੇ ਇੰਚਾਰਜ ਬਣ ਜਾਣ ਨਾਲ ਹੋਰ ਵੀ ਖਰਾਬੀਆਂ ਦਾ ਡਰ ਹੈ। ਅਤੇ ਇਸ ਤਰ੍ਹਾਂ ਜੋ ਇਖਤਿਆਰ ਸਰਕਾਰ ਇਸ ਬਿਲ ਰਾਹੀਂ smuggling ਨੂੰ ਰੋਕਣ ਲਈ ਲੈ ਰਹੀ ਹੈ ਉਸ ਦਾ ਮਨਸ਼ਾ ਫੌਤ ਹੋ ਜਾਵੇਗਾ। ਸਰਕਾਰ ਨੂੰ ਕਾਫੀ ਜਾਚ ਕਰਕੇ ਅਤੇ ਪੜਤਾਲ ਕਰਕੇ ਇਸ ਥਾਂ ਤੇ ਅਫਸਰ ਮੁਕਰਰ ਕਰਨੇ ਚਾਹੀਦੇ ਹਨ ਅਤੇ ਇਸ ਕੰਮ ਵਿਚ ਜ਼ਿਆਦਾ ਤੋਂ ਜ਼ਿਆਦਾ ਕੜੀ ਨਿਗਰਾਨੀ ਰਖਣ ਦੀ ਲੋੜ ਹੈ। ਕੋਈ anti-social element ਇਸ ਵਿਚ ਸ਼ਾਮਲ ਨਾ ਹੋ ਜਾਵੇ ਇਸ ਗਲ ਵਲ ਧਿਆਨ ਦੇਣ ਦੀ ਲੋੜ ਹੈ। ਅਤੇ offence ਲਈ ਕੜੀ ਸਜ਼ਾ ਰਖਣੀ ਚਾਹੀਦੀ ਹੈ। ਜੇਕਰ ਅਫਸਰਾਂ ਵਿਚ ਕੋਈ ਅਜਿਹਾ ਸਜਨ ਆ ਜਾਵੇ ਜੋ smuggling ਨਾ ਰੋਕ ਸਕੇ ਤਾਂ ਸਜ਼ਾ ਕੜੀ ਹੋਣੀ ਚਾਹੀਦੀ ਹੈ। ਬਾਕੀ ਗਲਾਂ ਮੈਂ ਆਪਣੀਆਂ ਤਰਮੀਮਾਂ ਪੇਸ਼ ਕਰਨ ਸਮੇਂ ਅਰਜ਼ ਕਰਾਂਗਾ।

**उद्योग मंत्री** (श्री मोहन लाल) : स्पीकर साहिब, इस stage पर मैं कुछ कहने की ज़रूरत नहीं समझता। इस बिल को असूली तौर पर और सिद्धांत के तौर पर सब मैम्बर साहिबान ने मान लिया है। मैं इस की details में जाना नहीं चाहता। लेकिन एक बात ज़रूर अर्ज़ करना चाहता हूं कि मैम्बर साहिबान इस House में कई ऐसी बातें कह जाते हैं जो मुनासिब मालूम नहीं देते। वैसे तो मैम्बर साहिबान को privilege है कि House के अन्दर जो कहना चाहें कहें उन्हें पूरी आज़ादी है। लेकिन मेरे ख्याल में ऐसी बात नहीं कहनी चाहिए जिस पर कोई controversy शुरू हो जाए। मैं ऐसी controversy में नहीं जाना चाहता। और मेरे लिए ऐसी बातों का सब से सही जवाब यही है कि मैं इन के बारे में कुछ न कहूं और जवाब न दूं। सिर्फ इतना ही कहूंगा कि वे अपनी ज़ाती बातों को लेकर किसी local officer के खिलाफ कुछ न कहें। न तो वे अफसर यहां पर मौजूद हैं और न ही वह यहां पर जवाब दे सकते हैं। जो officer हाज़र न हो उसके बारे में off hand कुछ नहीं कहा जा सकता। और अगर कुछ कहा जाए तो यह बेइनसाफी की बात होगी। और इस तरह तो कोई भी मैम्बर जो चाहे किसी अफसर के खिलाफ कह सकता है। इस लिए मैं इतना ही कहता हूं कि यह जो बातें इस ढंग से कही गई हैं वे पूरी ज़िम्मेदारी के साथ नहीं कहीं गई और न ही इस House के मैम्बरों की dignity और शान के शयां है कि किसी खास सरकारी कर्मचारी को सामने रख कर कोई general बात कह दी जाए।

इस वक्त जो proviso के बारे में एतराज़ किए गए हैं मैं उन पर बोलना नहीं चाहता। Amendments आ रही हैं उस वक्त कहूंगा। सिद्धांत के तौर पर सब ने मान लिया है और इसकी हिमायत की है इस लिए मैं दरख्वास्त करूंगा कि consideration motion को मन्ज़ूर किया जाए।

**Mr. Deputy Speaker :** Question is—

That the Essential Commodities (Punjab Amendment) Bill be taken into consideration at once.

*The motion was carried.*

**Mr. Deputy Speaker :** Now the House will consider the Bill caluse by clause.

SUB-CLAUSES (2) AND (3) OF CLAUSE I.

**Mr. Deputy Speaker :** Question is—

That Sub-Clauses (2) and (3) of Clause I stand part of the Bill.

*The motion was carried.*

CLAUSE 2

**Sardar Umrao Singh** (Nakodar General) : Sir, I beg to move—

Delete the proviso to the proposed section 7-A.

[Sardar Umrao Singh]

ਇਹ ਤਰਮੀਮ ਇਸ ਲਈ ਪੇਸ਼ ਕੀਤੀ ਗਈ ਹੈ ਕਿ ਇਸ proviso ਵਿਚ discretionary powers judiciary ਨੂੰ ਦਿਤੀਆਂ ਜਾ ਰਹੀਆਂ ਹਨ ਜੋ ਨਹੀਂ ਦੇਣੀਆਂ ਚਾਹੀਦੀਆਂ। ਇਸ ਤਰ੍ਹਾਂ smuggling ਬੰਦ ਕਰਨ ਵਿਚ ਰੋਕ ਪਏਗੀ। ਜੇਕਰ ਲੋਕਾਂ ਨੂੰ ਪਤਾ ਹੋਵੇ ਕਿ ਅਦਾਲਤ ਦੀ ਮਰਜ਼ੀ ਤੇ ਹੈ ਕਿਸੇ vehicle ਨੂੰ ਛਡ ਦੇਣਾ ਤਾਂ ਉਹ ਕਈ ਹੋਰ ਢੰਗ ਬਚਾ ਦੇ ਕਢ ਲੈਣਗੇ। ਪਰ ਜੇਕਰ ਇਹ proviso ਹਟਾ ਦਿਤੀ ਜਾਵੇ ਅਤੇ ਉਨ੍ਹਾਂ ਨੂੰ ਪਤਾ ਹੋਵੇ ਕਿ vehicle ਅਤੇ ਬਾਕੀ ਚੀਜ਼ਾਂ ਵੀ ਜ਼ਬਤ ਹੋ ਜਾਣੀਆਂ ਹਨ ਤਾਂ ਉਹ ਕਰਨ ਤੋਂ ਸੰਕੋਚ ਕਰਨਗੇ। ਇਸ ਲਈ ਮੇਰੀ ਮੰਗ ਹੈ ਕਿ judiciary ਨੂੰ discretionary powers ਨਹੀਂ ਦੇਣੀਆਂ ਚਾਹੀਦੀਆਂ। ਆਸ ਹੈ ਸਰਕਾਰ ਇਸ ਤਰਮੀਮ ਨੂੰ ਪਰਵਾਨ ਕਰ ਲਏਗੀ।

**Mr. Deputy Speaker :** Motion mov.d—

Delete the proviso to the proposed section 7-A.

**Chaudhri Balbir Singh** (Hoshiarpur General) : Sir, I beg to move—

In the proposed section 7-A, line 8, after the word "Government" add "and the route permit of the vehicle and licence of the driver shall be cancelled."

ਇਹ ਕਿਹਾ ਗਿਆ ਹੈ ਕਿ ਸਰਕਾਰ smuggling ਨੂੰ ਸਖਤੀ ਨਾਲ ਰੋਕਣਾ ਚਾਹੁੰਦੀ ਹੈ ਇਸ ਲਈ ਸਾਨੂੰ ਇਸ ਬਿਲ ਵਿਚ ਕਾਫੀ ਸਖਤ ਪ੍ਰਬੰਧ ਕਰਨੇ ਚਾਹੀਦੇ ਹਨ। ਜੇਕਰ ਮੇਰੀ ਇਸ ਤਰਮੀਮ ਨੂੰ ਮੰਨ ਲਿਆ ਜਾਵੇ ਤਾਂ ਅਸੀਂ smuggling ਨੂੰ ਰੋਕ ਸਕਦੇ ਹਾਂ। ਜੇਕਰ ਡਰਾਇਵਰ ਨੂੰ ਇਹ ਪਤਾ ਹੋਵੇ ਕਿ ਮੇਰਾ driving licence cancel ਹੋ ਜਾਣਾ ਹੈ ਅਤੇ vehicle ਦੇ ਮਾਲਕ ਨੂੰ ਇਹ ਪਤਾ ਹੋਵੇ ਕਿ ਮੇਰਾ route permit cancel ਕਰ ਦਿਤਾ ਜਾਵੇਗਾ ਤਾਂ ਉਹ smuggling ਨਹੀਂ ਕਰਨਗੇ। ਜਿਥੋਂ ਤਕ ਮਾਲਕ ਡਰਾਇਵਰ ਅਤੇ ਹੋਰ ਸਾਰੇ ਸਜ਼ਾ ਦੇ ਭਾਗੀ ਨਾ ਹੋਣ ਸਮਗਲਿੰਗ ਰੁਕ ਨਹੀਂ ਸਕਦੀ। ਇਸ ਤਰ੍ਹਾਂ ਤਾਂ ਉਹ ਆਪਸ ਵਿਚ ਰਲ ਜਾਂਦੇ ਹਨ। ਉਨ੍ਹਾਂ ਸਾਰਿਆਂ ਨੂੰ ਇਹ ਸਾਫ ਤੌਰ ਤੇ ਪਤਾ ਹੋਣਾ ਚਾਹੀਦਾ ਹੈ ਕਿ ਸਾਨੂੰ ਵੀ ਸਜ਼ਾ ਹੋਣੀ ਹੈ। ਜੇਕਰ ਸਰਕਾਰ ਸਚੀ ਮੁਚੀ ਇਸ ਸਮਗਲਿੰਗ ਨੂੰ ਰੋਕਣ ਦਾ ਮਨਸ਼ਾ ਰਖਦੀ ਹੈ ਤਾਂ ਉਹ ਮੇਰੇ ਇਨ੍ਹਾਂ ਲਫਜ਼ਾਂ ਦੀ addition ਨੂੰ ਪਰਵਾਨ ਕਰ ਲਏ ਪਰ ਜੇਕਰ ਮਨਸ਼ਾ ਕੋਈ ਹੋਰ ਹੋਵੇ ਤਾਂ ਮੈਂ ਕੁਝ ਕਹਿ ਨਹੀਂ ਸਕਦਾ।

**Mr. Deputy Speaker** Motion moved—

In the proposed section 7-A, line 8, after the word "Government" add "and the route permit of the vehicle and licence of the driver shall be cancelled'.

**Rao Gajraj Singh** (Gurgaon) : Sir, beg to move—

Delete the proviso to the proposed section 7-A.

**Mr. Deputy Speaker :** Motion moved—

Delete the proviso to the proposed section 7-A.

**Shri Ram Piara** (Karnal) : Sir, I beg to move—

At the end of the proposed section 7-A but before the proviso, add the following—

"(1) The informer who gives full information about the foodstuffs being smuggled and accompanies with the authorities for catching hold the goods and vehicle be rewarded 1/4th of the forfeited articles and also 1/4th of the value of the vehicle ;

(2) The authorities on duty be awarded 1/8th of the forfeited essential goods as well as the 1/8th share of the vehicle's value.

(3) The informer and the authorities who catch hold the vehicles etc. and the same is forfeited be awarded certificates of national service ".

At the end of the proposed section 7-A but before the proviso, add the following—

"(1) Driving licence of the driver be cancelled and his photo be fixed with bad characters in that police station which covers the area of his residence.

(2) The route permit of the truck owner be cancelled and his photo be fixed with bad characters in that very police station which is the area of his residence.

(3) The Trade licence of the dealer whose foodstuffs are caught in vehicle be cancelled, the dealer be declared as anti-social element and his photo be fixed in police station along with other bad characters and also in the market committee office of that very mandi where he carries on his business."

ਡਿਪਟੀ ਸਪੀਕਰ ਸਾਹਿਬ, ਮੈਂ ਇਸ ਤੇ ਤਿੰਨ ਤਰਮੀਮਾਂ ਦਿਤੀਆਂ ਹੋਈਆਂ ਹਨ । ਪਹਿਲੀ ਇਹ ਕਿ ਆਮ ਤੌਰ ਤੇ ਇਹ ਵੇਖਿਆ ਗਿਆ ਹੈ ਕਿ ਜਦੋਂ ਕੋਈ ਟਰੱਕ ਪਕੜ ਲਿਆ ਜਾਵੇ ਤਾਂ ਪੁਲਿਸ ਵਾਲੇ ਜਾਂ ਸਿਵਲ ਸਪਲਾਈ ਵਾਲੇ ਜਾਂ ਕੋਈ ਹੋਰ ਕਰਮਚਾਰੀ ਜਿਸ ਨੂੰ ਇਸ ਕੰਮ ਤੇ ਲਗਾਇਆ ਗਿਆ ਹੋਵੇ ਰਿਸ਼ਵਤ ਦਾ ਸ਼ਿਕਾਰ ਹੋ ਜਾਂਦੇ ਹਨ। ਜੇਕਰ ਟਰੱਕ ਵਿਚ 100 ਮਣ ਮਾਲ ਹੋਵੇ ਤਾਂ ਟਰੱਕ ਵਾਲਾ 1,000 ਰੁਪਿਆ ਹਥੇਲੀ ਤੇ ਰਖ ਦਿੰਦਾ ਹੈ ਅਤੇ ਇਹ ਰਕਮ ਖਾਸ ਖਿਚ ਰਖਦੀ ਹੈ ਇਸ ਤਰ੍ਹਾਂ ਅਸੀਂ smuggling ਨੂੰ ਸਖਤੀ ਨਾਲ ਨਹੀਂ ਰੋਕ ਸਕਾਂਗੇ । ਇਸ ਲਈ ਮੈਂ ਇਹ ਤਜਵੀਜ਼ ਪੇਸ਼ ਕੀਤੀ ਹੈ ਕਿ ਜੋ ਟਰੱਕ ਪਕੜ ਲਿਆ ਜਾਵੇ ਉਸ ਵਿਚ ਜਿੰਨਾ ਮਾਲ ਹੈ ਉਹ ਜ਼ਬਤ ਹੋ ਜਾਵੇਗਾ ਅਤੇ ਜਿਨ੍ਹਾਂ ਕਰਮਚਾਰੀਆਂ ਜਾਂ ਅਫਸਰਾਂ ਨੇ ਉਸ ਮਾਲ ਨੂੰ ਪਕੜਿਆ ਹੋਵੇ ਉਨ੍ਹਾਂ ਦਾ forfeited property ਵਿਚ ਹਿਸਾ ਰਖ ਦਿਤਾ ਜਾਵੇ ਇਸ ਨਾਲ ਦੋ ਲਾਭ ਹੋਣਗੇ ਇਕ ਤਾਂ ਇਹ ਕਿ ਰਿਸ਼ਵਤ ਨਹੀਂ ਚਲ ਸਕੇਗੀ ਅਤੇ ਦੂਜਾ ਇਹ ਕਿ smuggling ਨੂੰ ਹੁਸ਼ਿਆਰੀ ਨਾਲ ਰੋਕਿਆ ਜਾ ਸਕੇਗਾ । ਇਸ ਦੇ ਨਾਲ ਹੀ ਜੋ informer ਕਿਸੇ ਟਰੱਕ ਨੂੰ ਪਕੜਵਾ ਦਿੰਦਾ ਹੈ ਉਸ ਨੂੰ ਵੀ ਇਸ ਜ਼ਬਤ ਸ਼ੁਦਾ ਮਾਲ ਵਿਚੋਂ ¼ ਹਿਸਾ ਮਿਲਣਾ ਚਾਹੀਦਾ ਹੈ ਇਸ ਤਰ੍ਹਾਂ ਕਾਫੀ informer ਆ ਜਾਣਗੇ ਅਤੇ ਸਮੱਗਲਿੰਗ ਨੂੰ ਰੋਕਣ ਵਿਚ ਸਰਕਾਰ ਦੀ ਮਦਦ ਕਰਨਗੇ । ਇਸੇ ਤਰ੍ਹਾਂ ਜੋ ਕਰਮਚਾਰੀ ਜਾਂ ਅਫਸਰ ਡਿਊਟੀ ਤੇ ਹੋਣ ਉਨ੍ਹਾਂ ਵਿਚੋਂ ਡਰ ਦੂਰ ਕਰਨ ਲਈ ਇਹ ਵੀ ਤਜਵੀਜ਼ ਕੀਤਾ ਗਿਆ ਹੈ ਕਿ ਉਨ੍ਹਾਂ ਨੂੰ ਇਸ ਤਰ੍ਹਾਂ ਟਰੱਕ ਪਕੜਵਾਨ ਤੇ ⅛ ਹਿਸਾ ਇਨਾਮ ਵਜੋਂ ਦਿਤਾ ਜਾਵੇਗਾ। ਇਸ ਤਰ੍ਹਾਂ ਉਹ ਦਲੇਰੀ ਨਾਲ smuggler ਨੂੰ challenge ਕਰ ਸਕਣਗੇ । ਇਸ ਦੇ ਨਾਲ ਹੀ ਨਾਲ ਇਹ ਵੀ ਤਜਵੀਜ਼ ਕੀਤਾ ਗਿਆ ਹੈ ਕਿ ਜੋ ਸਟਾਫ ਕੰਮ ਕਰ ਰਿਹਾ ਹੋਵੇ ਉਸ ਨੂੰ ਇਸ ਗਲ ਦਾ certificate ਦਿਤਾ ਜਾਵੇ ਕਿ ਉਸ ਨੇ national service ਕੀਤੀ ਹੈ। ਇਸ ਤਰ੍ਹਾਂ ਦੀ attraction ਦੇਕੇ ਅਸੀਂ

[ਸ੍ਰੀ ਰਾਮ ਪਿਆਰਾ]

smuggling ਨੂੰ ਰੋਕ ਸਕਦੇ ਹਾਂ । ਇਸ ਤਰ੍ਹਾਂ ਮੇਰੀ ਇਸ ਤਰਮੀਮ ਨੂੰ ਮੰਨ ਲੈਣ ਨਾਲ ਸਰਕਾਰ ਨੂੰ ਕੋਈ ਘਾਟਾ ਨਹੀਂ ਪੈਣ ਲਗਾ ਅਤੇ informer ਵਧ ਜਾਣਗੇ ਅਤੇ ਸਟਾਫ ਹੁਸ਼ਿਆਰੀ ਨਾਲ ਕੰਮ ਕਰੇਗਾ ਅਤੇ smuggling ਰੁਕ ਜਾਵੇਗੀ ਜਿਸ ਨਾਲ ਸਰਕਾਰ ਦੀ ਵੀ ਸੇਵਾ ਹੋਵੇਗੀ ।

मेरी अर्ज़ है कि यह हमारा फर्ज़ है कि जो भी हम काम करें वह पूरी तरह से करें। और जो लोग बदमाशी करते है हम उन को पूरी पूरी सज़ा दें। मगर यह लोग जहां 20,000 की कमाई करते है वहां अगर उन को 5,000 देना भी पड़े तो वह इस की परवाह नहीं करते। अगर इस में forfeiture की provision हो जाती है तो वह ऐसा करने का हौसला नहीं करेंगे। कई जगह पर यह smuggling कारों के ज़रिये से करते हैं। कार यह आगे आगे रखते हैं और इन के पीछे truck होता है। जब कोई खतरा होता है तो यह पहले inform कर देते हैं और इस तरह से यह बच निकलते हैं। अगर इस तरह से इस को anti-social element declare कर दिया जाए तो इस में सरकार को कोई नुकसान नहीं और जरायम में भी कमी हो जायेगी। यह लोग कारों से काफी फायदा हासिल करते हैं। ये smuggler घबराते नहीं, ये कहते हैं कि हम तो बाहर से रुपया ला रहे हैं, यह रुपया पंजाब में आता है। मगर यह पता नहीं कि यहां का अनाज बाहर जाता है और हमारे लोग भूखे मर रहे हैं। इसलिये मैं कहूंगा कि मेरी तरमीम को मन्ज़ूर किया जाये।

**Mr. Deputy Speaker :** Motions moved—

At the end of the proposed section 7-A but before the proviso, add the following—

"(1) The informer who gives full information about the foodstuffs being smuggled and accompanies with the authorities for catching hold the goods and vehicle be rewarded 1/4th of the forfeited articles and also 1/4th of the value of the vehicle.

(2) The authorities on duty be awarded 1/8th of the forfeited essential goods as well as the 1/8th share of the vehicles value.

(3) The informer and the authorities who catch hold the vehicles etc. and the same is forfeited be awarded certificates of national service".

At the end of the proposed section 7-A but before the proviso, add the following—

"(1) Driving licence of the driver be cancelled and his photo be fixed with bad characters in that police station which covers the area of his residence.

(2) The route permit of the truck owner be cancelled and his photo be fixed with bad characters in that very police sation which is the area of his residence.

(3) The Trade licence of the dealer whose foodstuffs are caught in vehicle be cancelled, the dealer be declared as anti-social element and his photo be fixed in police station along with other bad characters and also in the market committee office of that very mandi where he carries on his business."

**Sardar Gurbachan Singh Bajwa** (Sri Gobindpur) : Sir, I beg to move—

In the proposed section 7-A, the words "or any of them as the court may think fit" occurring in lines 6 and 7—8, be deleted.

ਸਪੀਕਰ ਸਾਹਿਬ, ਮਰੀ amendment ਦੀ ਨੀਅਤ ਇਹ ਹੈ ਕਿ ਇਸ measure ਨੂੰ ਵਧ ਤੋਂ ਵਧ ਸਖਤ ਬਣਾਇਆ ਜਾਵੇ। ਕਾਨੂੰਨ ਵਿਚ ਅਜਿਹੀ provision ਨਹੀਂ ਹੋਣੀ ਚਾਹੀਦੀ ਕਿ ਜ ਕੁਝ ਮਰਜ਼ੀ ਹੋਵੇ forfeit ਕਰ ਲਿਆ ਜਾਵੇ ਇਨ੍ਹਾਂ ਲਫਜ਼ਾਂ ਦੀ ਇਥੇ ਕੋਈ ਲੋੜ ਨਹੀਂ। ਜਿਤਨਾ ਚਿਰ ਇਹਦੇ ਵਿਚੋਂ ਇਹ ਲਫਜ਼ ਕਢੇ ਨਹੀਂ ਜਾਣਗੇ ਇਸ ਦਾ ਮਕਸਦ ਪੂਰਾ ਨਹੀਂ ਹੋਣਾ। ਇਸ ਵਾਸਤੇ ਮੈਂ ਅਰਜ਼ ਕਰਦਾ ਹਾਂ ਕਿ ਇਹ ਲਫਜ਼ ਇਹਦੇ ਵਿਚੋਂ ਕਢੇ ਜਾਣ।

**Mr. Deputy Speaker :** Motion moved—

> In the proposed section 7-A, the words "or any of them as the court may think fit" occurring in lines 6 and 7-8, be deleted.

**उद्योग मन्त्री (श्री मोहन लाल) :** जहां तक section 7-A की provison को delete करने का ताल्लुक है और जो amendment बाजवा जी ने अभी अभी move की है कि लफज़ "or any of them as the court may think fit" delete कर दिये जायें यह तो मैं मानता हूं। लेकिन मैं यह अर्ज़ करना चाहता हूं कि यह जो clause 7-A of the Essential Commodities Act में इस वक्त रखा जाने का मतलब है, दर हकीकत यह proviso तकरीबन वही है जो कि असल Central Commodities Act में है। हम ने जो यह अलफाज़ रखे हैं यह provincial scale में लाने के लिए हैं। यह इसलिये रखे गये हैं कि ऐसा कोई extreme case हो सकता है कि कोई truck वगैरह का मालक है लेकिन हो सकता है कि smuggling में इस का कोई हाथ न हो उस के लिये यह proviso रखी गई है। यह ऐसे भी हो सकता है कि किसी truck-owner का कोई रात को truck चोरी करके ले जाता है और उस को smuggling के लिये इस्तेमाल करता है, इस किस्म की बात को सामने रखते हुये भी यह proviso इस में की गई है। अगर कोई ऐसा extreme case होता है तो इस के लिये court को अख्तियार है कि जो वह मुनासब समझे करे। उस को चाहे ज़ब्त करे या न करे। smuggling को रोकने के लिये हम इस कानून को बहुत सख्त बनाने की कोशिश कर रहे हैं।

इस clause 7-A में हम ने forfeiture को compulsory कर दिया है। Forfeiture is a rule. forfeiture करनी ही होगी। अगर कोई truck पकड़ा जाता है तो यह बात तो साफ है कि forfeit तो करना ही है। अगर कोई खास हालात हैं तो यह अदालत का काम है चाहे कोई भी action ले। हम ने इस कानून को ज्यादा से ज्यादा सख्त बनाया है। इसीलिये यह जो तरमीम है कि इस proviso को उड़ा दिया जाये मैं इस को मानता हूं।

दूसरी तरमीम है बाजवा जी की वह भी बिलकुल मुनासिब है कि "Or any of them as the court may think fit" के लफज उड़ा दिये जायें। यह भी एक जायज़ सी चीज़ है और मैं मानता हूं। लेकिन यह जो कहा गया है कि उस का route permit ज़ब्त हो या उसका driving licence ज़ब्त हो या जो पकड़ाये उसको इनाम दिया जाये यह एक unnecessary सी मांग है जो कि मानी नहीं जा सकती। इसके लिये अलहदा provision मौजूद है। Route permits cancel करने की power Motor

State Trading Corporation ਵਿਚ ਇਮਦਾਦ ਦੇਣੀ ਚਾਹੀਦੀ ਹੈ । ਸਰਕਾਰ ਅਨਾਜ ਨੂੰ Store ਕਰੇ ਅਤੇ ਉਸ ਨੂੰ ਉਸ ਵੇਲੇ ਤਕ ਆਪਣੇ ਪਾਸ ਰਖੇ ਜਦੋਂ ਤੱਕ ਲੋੜ ਨਹੀਂ ਪੈਂਦੀ । ਲੋੜ ਪੈਣ ਤੇ ਸਰਕਾਰ ਲੋਕਾਂ ਨੂੰ nominal rates ਤੇ supply ਕਰੇ । ਇਸ ਤਰ੍ਹਾਂ ਉਨ੍ਹਾਂ ਨੂੰ State Trading ਵਾਸਤੇ ਮੁਨਾਸਿਬ ਢੰਗ ਇਖਤਿਆਰ ਕਰਕੇ ਇਮਦਾਦ ਦੇਣੀ ਚਾਹੀਦੀ ਹੈ । ਇਸੇ ਤਰ੍ਹਾਂ ਇਹ ਦਿਕਤ ਦੂਰ ਹੋ ਸਕਦੀ ਹੈ ।

ਇਕ ਗੱਲ ਹੋਰ ਕਹੀ ਗਈ ਹੈ ਕਿ 1959 ਤੱਕ ਦੀ ਜੋ Legislation ਜ਼ਮੀਨ ਬਾਰੇ ਹੈ ਉਹ ਪੂਰੀ ਹੋਣੀ ਚਾਹੀਦੀ ਹੈ । ਮੈਂ ਇਸ ਸੂਰਤ ਵਿਚ ਇਹ ਵੀ ਕਹਾਂਗਾ ਕਿ tenants ਨੂੰ security ਤਾਂ ਹੀ ਹੋ ਸਕਦੀ ਹੈ ਜੇ ਉਨ੍ਹਾਂ ਦੇ ਕਹਿਣ ਦੇ ਮੁਤਾਬਕ ਅਰਾਜ਼ੀ ਠੀਕ ਹੋਵੇ । ਜਿਸ ਤਰ੍ਹਾਂ ਦੀ ਮੰਗ ਅੱਜ ਅਸੀਂ ਕਰਦੇ ਹਾਂ ਅਗਰ ਉਸ ਨੂੰ ਮੌਜੂਦਾ ਕਾਨੂੰਨਾਂ ਦੇ ਮੁਤਾਬਕ ਵੇਖੀਏ ਤਾਂ ਹੁਣ ਤੱਕ ਜੋ ਅਸੀਂ ਕਾਨੂੰਨ ਬਣਾਏ ਹਨ ਉਹ ਸਾਰੇ ਦੇ ਸਾਰੇ ਖਤਮ ਹੋ ਜਾਂਦੇ ਹਨ । ਅੱਜ surplus area ਸਰਕਾਰ ਵੱਲੋਂ ਕਾਬਲ ਕਾਸ਼ਤ ਬਣਾਇਆ ਗਿਆ ਹੈ ਅਤੇ ਇਸ ਤਰ੍ਹਾਂ ਹੋਰ ਵੀ ਰਕਬਾ ਨਿਕਲਿਆ ਹੈ ਜਿਸ ਤੇ 5 ਲੱਖ ਰੁਪਏ ਦੀ invest- ment ਹੋਈ ਹੈ । ਇਸ ਦੇ ਨਾਲ ਹੀ Service Co-operative System ਅਪਣਾ ਕੇ ਇਸ ਅਨਾਜ ਦੀ ਉਪਜ ਵਿਚ ਹੋਰ ਵਾਧਾ ਕਰਨਾ ਚਾਹੀਦਾ ਹੈ । ਮਗਰ ਹੁੰਦਾ ਕੀ ਹੈ ? ਅੱਜ ਐਸੇ ਸ਼ਖਸ਼ ਵੀ ਹਨ ਜਿਹੜੇ ਇਸ system ਦੇ ਖਿਲਾਫ ਨਾਹਰੇ ਲਗਾ ਰਹੇ ਹਨ ਅਤੇ ਕਹਿੰਦੇ ਹਨ ਕਿ ਅਸੀਂ ਲੁਟੇ ਜਾ ਰਹੇ ਹਾਂ । ਅੱਜ ਉਨ੍ਹਾਂ ਨੂੰ ਨਹੀਂ ਪਤਾ ਕਿ ਦੁਨੀਆਂ ਕਿਧਰ ਜਾ ਰਹੀ ਹੈ, ਇਹੀ ਵਜ੍ਹਾ ਹੈ ਕਿ ਉਹ ਘਬਰਾਹਟ ਵਿਚ ਆਏ ਹੋਏ ਹਨ । ਅੱਜ ਜ਼ਮਾਨਾ ਹੈ ਕਿ ਕੰਮ ਇਕਠੇ ਹੋ ਕੇ ਸ਼ੁਰੂ ਕੀਤਾ ਜਾਵੇ ਤਾਂ ਜੋ ਹਰ ਕੋਈ ਆਪੋ ਆਪਣੀ ਹਿਫਾਜ਼ਤ ਕਰ ਸਕੇ । ਸਾਰੇ ਲੋਕਾਂ ਨੂੰ Service Co-operatvie ਅਤੇ Co-operative Farming ਦੇ ਮੁਆਮਲੇ ਤੇ ਇਕੱਠੇ ਹੋਣਾ ਚਾਹੀਦਾ ਹੈ । ਇਸ ਤਰ੍ਹਾਂ ਲਾਜ਼ਮੀ ਤੌਰ ਤੇ ਅਨਾਜ ਦੀ ਉਪਜ ਵਿਚ ਵਾਧਾ ਹੋ ਸਕਦਾ ਹੈ । ਲੇਕਿਨ ਅੱਜ ਇਸ ਦੇ ਉਲਟ ਇਕੱਠੇ ਹੋ ਕੇ ਕਹਿਣਾ ਕਿ Co- operation ਵਿਚ ਆਮ ਆਦਮੀਆਂ ਨੂੰ ਕੋਈ ਫਾਇਦਾ ਨਹੀਂ ਅਤੇ ਇਸ ਦੇ ਖਿਲਾਫ ਤਹਿਰੀਕਾਂ ਚਲਾਉਣੀਆਂ ਇਸ ਨੂੰ ਕੋਈ ਵੀ ਮੰਨਣ ਵਾਸਤੇ ਤਿਆਰ ਨਹੀਂ ।

**ਸਰਦਾਰ ਅਛੱਰ ਸਿੰਘ ਛੀਨਾ** : ਇਸ ਨੂੰ ਕਹਿਣ ਵਾਲੇ ਕਾਂਗਰਸੀ ਹੀ ਹਨ ।

**ਸਰਦਾਰ ਦਰਬਾਰਾ ਸਿੰਘ** : ਇਹ ਤਾਂ ਸਾਰੀ Communist party ਹੀ ਕਹਿੰਦੀ ਹੈ । Service Co-operative ਇਕ ਐਸਾ system ਹੈ ਜਿਸ ਦੇ ਵਿਚ ਉਨ੍ਹਾਂ ਨੂੰ ਕੋਈ ਘਾਟਾ ਨਹੀਂ ਹੈ । ਮੈਂ ਪੁਛਦਾ ਹਾਂ ਕਿ ਜਦੋਂ ਦਾ National Development Council ਨੇ ਪਾਸ ਕੀਤਾ ਹੈ ਕੀ ਤੁਸੀਂ ਅੱਜ ਤੱਕ ਇਸ ਦੇ ਹਕ ਵਿਚ ਕੋਈ ਆਪਣਾ statement ਵੀ ਦਿੱਤਾ ਹੈ ਜਾਂ ਏਥੇ ਹੀ ਕਹਿੰਦੇ ਹੋ ?

**ਸਰਦਾਰ ਅਛਰ ਸਿੰਘ ਛੀਨਾ** : ਅਸੀਂ ਅਜ ਆਖਦੇ ਹਾਂ ।

**ਸਰਦਾਰ ਦਰਬਾਰਾ ਸਿੰਘ** : ਇਹ ਅਜ ਆਖਦੇ ਹਨ ਨਾ ਕੋਈ statement ਹੈ । ਅਜ ਏਥੇ ਇਹ ਕਹਿਣ ਤੇ ਮੈਂ ਤੁਹਾਡੇ ਨਾਲ ਮਿਲਣ ਵਾਸਤੇ ਅਤੇ ਕਾਂਗਰਸੀਆਂ ਨੂੰ ਕਢਣ ਵਾਸਤੇ ਤਿਆਰ ਨਹੀਂ । ਮੈਂ ਤਾਂ ਇਤਨਾਂ ਹੀ ਅਰਜ਼ ਕਰਦਾ ਹਾਂ ਕਿ ਸਾਨੂੰ ਸਮੇਂ ਦੀ ਨੀਤੀ ਅਨੁਸਾਰ ਚਲਨਾ ਚਾਹੀਦਾ ਹੈ । ਇਹ ਠੀਕ ਹੈ ਕਿ Prof. Ranga ਨੇ collectivism

[ਸਰਦਾਰ ਦਰਬਾਰਾ ਸਿੰਘ]

ਦਾ ਸਵਾਲ ਉਠਾਇਆ ਅਤੇ ਇਸ ਨੂੰ ਨਿੰਦਿਆਂ, ਪਰ ਮੈਂ ਪੁਛਦਾ ਹਾਂ ਕਿ ਕੀ ਇਸ ਨੂੰ ਰੂਸ ਵਰਗੇ ਦੇਸ਼ ਵਿਚ ਵੀ ਨਿੰਦਿਆ ਗਿਆ ? Service Co-operative ਹੀ ਅਪਨਾ ਕੇ ਅਸੀਂ ਅਨਾਜ ਦੀ ਸਮਸਿਆ ਹਲ ਕਰ ਸਕਦੇ ਹਾਂ । ਇਸ ਲਈ ਮੈਂ ਕਹਾਂਗਾ ਕਿ legislation ਰਾਹੀਂ ਇਸ ਕਿਸਮ ਦੇ ਅਸੂਲ ਅਪਣਾਉਣੇ ਚਾਹੀਦੇ ਹਨ ਜਿਨ੍ਹਾਂ ਨਾਲ ਕਿ ਲੋਕਾਂ ਨੂੰ Co-operative Societies ਬਣਾਉਣ ਵਿਚ priority ਦਿਤੀ ਜਾ ਸਕੇ । Agriculture ਦੇ ਮਹਿਕਮੇ ਨੂੰ ਚਾਹੀਦਾ ਹੈ ਕਿ ਆਲਾ ਕਿਸਮ ਦੇ seed distribute ਕਰਨ । ਜਿਥੇ ਉਨ੍ਹਾਂ ਦੇ Inspectors ਜਾਂ sub-inspectors ਹਨ ਠੀਕ ਹੈ, ਪਰ ਜਿਥੇ ਪੰਚਾਇਤਾਂ ਨੂੰ ਇਹ ਰਿਆਇਤਾਂ ਮਿਲੀਆਂ ਹਨ ਉਨ੍ਹਾਂ ਨੂੰ ਵੀ ਇਸ ਕਿਸਮ ਦੇ seeds supply ਕੀਤੇ ਜਾਣ ਜਿਸ ਨਾਲ ਕਿ ਉਹ ਖੇਤੀ ਇਸ ਢੰਗ ਨਾਲ ਕਰਨਯੋਗ ਨਾ ਰਹਿ ਸਕਣ ਜਿਸ ਨਾਲ ਕਿ ਉਨ੍ਹਾਂ ਨੂੰ ਘਾਟਾ ਰਹਿੰਦਾ ਹੋਵੇ । ਉਪਜ ਨੂੰ ਹੋਰ ਵਧਾਉਣ ਦੇ ਜਿਤਨੇ ਵੀ ਢੰਗ ਵਰਤੇ ਜਾ ਸਕਦੇ ਹੋਣ ਉਹ ਜ਼ਰੂਰ ਕਰਨੇ ਚਾਹੀਦੇ ਹਨ । ਇਸ ਤੋਂ ਇਲਾਵਾ ਸੇਮ ਦੀਆਂ ਨਾਲੀਆਂ ਕਢਣ ਦਾ ਕੰਮ ਹੈ । Pests ਨੂੰ ਮਾਰਨ ਦਾ ਕੰਮ ਹੈ ਅਤੇ ਹੋਰ ਇਸ ਕਿਸਮ ਦੀਆਂ ਫਸਲਾਂ ਨੂੰ ਨੁਕਸਾਨ ਪਹੁੰਚਾਉਣ ਵਾਲੀਆਂ ਚੀਜ਼ਾਂ ਹਨ ਜਿਨ੍ਹਾਂ ਨੂੰ ਦੂਰ ਕਰਨ ਦਾ ਛੇਤੀ ਤੋਂ ਛੇਤੀ ਇਲਾਜ ਕਰਨਾ ਚਾਹੀਦਾ ਹੈ । ਅਜੇ ਤਕ ਗੰਨੇ ਦੀ ਫਸਲ ਨੂੰ ਨੁਕਸਾਨ ਪਹੁੰਚਾਉਣ ਵਾਲੀ ਇਕ pest top-borer ਨੂੰ ਮਾਰਨ ਦਾ ਕੋਈ ਇਲਾਜ ਨਹੀਂ ਲਭਿਆ ਗਿਆ । ਕੋਸ਼ਿਸ਼ ਬੜੀ ਕੀਤੀ ਗਈ ਹੈ । ਕਿਸਾਨ ਨੂੰ ਆਪਣੇ ਲਈ ਰੋਟੀ ਕਮਾਉਣ-ਯੋਗ ਬਣਾਉਣ ਲਈ ਖਾਸ ਤਵੱਜੁਹ ਦੇਣੀ ਚਾਹੀਦੀ ਹੈ ਅਤੇ ਇਸ ਨੂੰ ਆ ਰਹੀਆਂ ਦਿਕਤਾਂ ਨੂੰ ਦੂਰ ਕਰਨ ਬਾਰੇ ਰਿਸਰਚ ਵਿਚ ਵਾਧਾ ਕਰਨਾ ਚਾਹੀਦਾ ਹੈ ।

Agriculture ਅਤੇ Industry ਇਹ ਦੋ ਅਜਿਹੇ ਮਹਿਕਮੇ ਹਨ ਜਿਨ੍ਹਾਂ ਨਾਲ ਸਰਕਾਰ ਚੰਗੀ ਤਰ੍ਹਾਂ ਚਲ ਸਕਦੀ ਹੈ ਬਸ਼ਰਤੇਕਿ ਇਨ੍ਹਾਂ ਨੂੰ ਤਰੱਕੀ ਦਿਤੀ ਜਾਏ । ਹੁਣ ਦੇਖਣਾ ਇਹ ਹੈ ਕਿ agriculture ਵਿਚ ਜਾਂ industry ਵਿਚ ਕੰਮ ਕਿਤਨਾ ਹੋਇਆ ਹੈ । ਮੈਂ ਹੁਣ industry ਦਾ ਜ਼ਿਕਰ ਕਰਨਾ ਚਾਹੁੰਦਾ ਹਾਂ । Industry ਵਿਚ small-scale industries ਵੀ ਆਉਂਦੀਆਂ ਹਨ । ਇਸ ਬਾਰੇ ਕਾਫ਼ੀ ਥਾਵਾਂ ਤੇ ਕੰਮ ਹੋਇਆ ਮਸਲਨ ਲੁਧਿਆਣਾ, ਬਟਾਲਾ ਅਤੇ ਹੋਰ ਵੀ ਕਈ ਥਾਵਾਂ ਅਜਿਹੀਆਂ ਹਨ ਜਿਥੇ ਬੜੀ ਤੇਜ਼ੀ ਨਾਲ ਕੰਮ ਹੋਇਆ ਹੈ । ਲੇਕਿਨ ਇਸ ਕੰਮ ਨੂੰ towns ਵਿਚ ਵਧਾਉਣ ਦੀ ਕਾਫੀ ਲੋੜ ਅਜੇ ਵੀ ਹੈ ਤਾਕਿ ਛੋਟੇ ਛੋਟੇ ਲੋਕਾਂ ਨੂੰ ਮਦਦ ਮਿਲ ਸਕੇ ਅਤੇ ਉਹ ਆਪਣੀ ਰੋਟੀ ਦਾ ਜ਼ਰੀਆ ਲਭ ਸਕਣ । ਇਸ ਸਿਲਸਿਲੇ ਵਿਚ ਸਰਕਾਰ ਨੂੰ ਜ਼ਿਆਦਾ ਤੋਂ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ ।

ਇਸ ਦੇ ਨਾਲ ਹੀ ਮੈਂ education ਬਾਰੇ ਦਸਣਾ ਚਾਹੁੰਦਾ ਹਾਂ ਅਤੇ Government ਦੀ ਪ੍ਰਸ਼ੰਸਾ ਕਰਨਾ ਚਾਹੁੰਦਾ ਹਾਂ ਕਿ ਉਸ ਨੇ education ਨੂੰ free ਕਰਨ ਲਈ ਇਕ ਚੰਗਾ ਕਦਮ ਚੁਕਿਆ ਹੈ ਅਤੇ ਛੇਵੀਂ ਜਮਾਤ ਤਕ free ਤਾਲੀਮ ਕਰ ਦਿਤੀ ਹੈ । ਕਈ ਕਈ ਥਾਵਾਂ ਤੇ ਜਿਹੜੇ ਕਿ backward areas ਹਨ ਦਸਵੀਂ ਜਮਾਤ ਤਕ ਵੀ free education ਕਰ ਦਿਤੀ ਹੈ । ਇਹ ਅਜਿਹਾ radical ਕਦਮ ਹੈ ਜਿਸ ਦੀ ਮੈਂ ਤਾਰੀਫ ਕਰਦਾ ਹਾਂ । ਕੁਝ ਮੁਸ਼ਕਲਾਤ ਆਈਆਂ ਹਨ । ਉਨ੍ਹਾਂ ਨੂੰ ਅਬੂਰ ਕਰਨਾ ਹੈ । ਸਰਕਾਰ ਦਾ ਮਨਸ਼ਾ ਤਾਂ ਇਹ ਹੈ ਕਿ ਇਕ ਵਾਰਗੀ ਹੀ free ਤਾਲੀਮ ਕਰ ਦਿਤੀ ਜਾਏ ਪਰ ਸਰਕਾਰ

ਕੋਲ ਇਤਨੇ finances ਨਹੀਂ ਹਨ ਕਿ ਸਾਰੀ ਤਾਲੀਮ ਇਕ ਬਾਰਗੀ ਹੀ ਮੁਫਤ ਕਰ ਦਿਤੀ ਜਾਏ । ਇਸ ਸੰਬੰਧ ਵਿਚ ਮੈਂ ਸਰਕਾਰ ਨੂੰ ਕਹਾਂਗਾ ਕਿ ਉਤਨੀ ਹੀ ਤਾਲੀਮ ਦਿੱਤੀ ਜਾਏ ਜਿਸ ਨਾਲ ਫਾਇਦੇ ਦੀ ਥਾਂ ਨੁਕਸਾਨ ਨਾ ਹੋਵੇ ।

(*Interruptions by Kanwarani Jagdish Kaur*)

ਪਹਿਲਾਂ, ਬੀਬੀ ਜੀ, speech ਸੁਣ ਲਉ । ਇਸ ਸਿਲਸਿਲੇ ਵਿਚ private schools ਨੂੰ ਇਹ ਖਦਸ਼ਾ ਹੈ ਕਿ ਉਨ੍ਹਾਂ ਉਤੇ ਇਸ scheme ਨਾਲ ਬੋਝ ਪਵੇਗਾ । ਇਕ ਗੱਲ ਜ਼ਰੂਰ ਧਿਆਨ ਦੇਣ ਜੋਗੀ ਹੈ ਕਿ ਸਰਕਾਰ ਨੇ ਕੁਝ ਸਕੂਲਾਂ ਵਿਚ ਫੀਸ ਮਾਫ ਕਰ ਦਿੱਤੀ ਹੈ, ਕੁਝ ਵਿਚ ਨਹੀਂ । ਇਸ column ਵਿਚ ਤਵੱਜੁਹ ਦੇਣੀ ਚਾਹੀਦੀ ਹੈ ।

ਸਰਦਾਰ ਹਰਚਰਨ ਸਿੰਘ ਨੇ ਦਸਿਆ ਕਿ ਖਾਲਸਾ ਸਕੂਲ ਜਾਂ ਹੋਰ ਵੀ ਸਕੂਲ ਜਿਹੜੇ ਇਸ ਤਰ੍ਹਾਂ ਦੇ ਹਨ ਉਨ੍ਹਾਂ ਵਿਚ ਫਿਰਕਾਪ੍ਰਸਤੀ ਨਹੀਂ ਹੈ, ਮੈਂ ਉਨ੍ਹਾਂ ਦੀ ਇਸ ਗੱਲ ਨਾਲ ਸਹਿਮਤ ਨਹੀਂ ਹਾਂ । ਇਨ੍ਹਾਂ ਸਕੂਲਾਂ ਵਿਚ ਬੈਠਣ, ਉਠਣ ਵਿਚ ਅਤੇ ਵਿਦਿਆ ਵਿਚ ਅਜੇ ਵੀ communal ਰੰਗ ਦਿਤਾ ਜਾਂਦਾ ਹੈ । ਫਿਰ ਇਹ ਕਹਿਣਾ ਕਿ ਫਲਾਂ ਕੌਮ ਬੜੀ ਕੌਮਪ੍ਰਸਤ ਹੈ, ਇਹ ਤਾਰੀਫ ਹੀ ਗਲਤ ਹੈ ।

ਹਿੰਦੁਸਤਾਨ ਵਿਚ ਜਿਹੜੇ ਸਿਖ ਹਨ, ਮੁਸਲਮਾਨ ਹਨ, ਈਸਾਈ ਜਾਂ ਪਾਰਸੀ ਹਨ ਉਹ ਸਾਰੇ ਹੀ ਮਿਲ ਕੇ ਦੇਸ਼ ਦੀ ਕੌਮ ਬਣਾਉਂਦੇ ਹਨ ਔਰ ਜਿਹੜੀ ਕੌਮ ਬਣਦੀ ਹੈ ਉਹ ਹਿੰਦੁਸਤਾਨੀ ਕੌਮ ਹੈ । ਜੇ ਕੋਈ ਫਿਰਕਾ ਕਿਸੇ ਨੂੰ ਆਪਣੇ ਵਲ ਖਿਚਦਾ ਹੈ ਤਾਂ ਉਹ communal ਬਣ ਜਾਂਦਾ ਹੈ ।

ਪੰਜਾਬ ਵਿਚ ਜਿਥੇ ਤਕ ਜ਼ਬਾਨਾਂ ਦਾ ਤਅੱਲੁਕ ਹੈ ਮੈਂ ਸਮਝਦਾ ਹਾਂ ਕਿ ਸਰਕਾਰ ਹਿੰਦੀ ਔਰ ਪੰਜਾਬੀ ਨੂੰ develop ਕਰਨ ਵਿਚ ਬੜੀ ਕੋਸ਼ਸ਼ ਕਰ ਰਹੀ ਹੈ ਔਰ ਇਸ ਸੰਬੰਧ ਵਿਚ ਲਿਖਾਰੀਆਂ ਨੂੰ ਵੱਡੇ ਵੱਡੇ ਇਨਾਮਾਤ ਦਿਤੇ ਜਾਂਦੇ ਹਨ । ਇਸ ਦੇ ਬਾਵਜੂਦ ਪੰਜਾਬ ਵਿਚ ਅਜਿਹੇ ਸੱਜਣ ਮੌਜੂਦ ਹਨ ਜਿਹੜੇ ਇਹ ਕਹਿੰਦੇ ਹਨ ਕਿ ਕੁਝ ਨਹੀਂ ਹੋ ਰਿਹਾ । ਇਹ ਕਹਿ ਕੇ ਕਈ ਵਾਰੀਂ hunger-strike ਕੀਤੀ ਜਾਂਦੀ ਹੈ ਔਰ ਮੋਰਚਾ ਬੰਦੀ ਕੀਤੀ ਜਾਂਦੀ ਹੈ । ਮੈਂ ਸਮਝਦਾ ਹਾਂ ਕਿ ਇਹ ਸਭ ਆਪਣੀ ਲੀਡਰਸ਼ਿਪ ਨੂੰ gain ਕਰਨ ਲਈ ਕੀਤਾ ਜਾਂਦਾ ਹੈ ਪਰ ਇਸ ਤਰ੍ਹਾਂ ਦੀਆਂ ਗੱਲਾਂ ਠੀਕ ਨਹੀਂ ਹੁੰਦੀਆਂ । ਅੱਜ ਜ਼ਬਾਨ ਦਾ ਮਸਲਾ politics ਵਿਚ ਵੜਿਆ ਹੋਇਆ ਹੈ । ਮੈਂ ਸਮਝਦਾ ਹਾਂ ਕਿ ਜਿਥੋਂ ਤਕ ਸਿਆਸਤ ਅਤੇ ਧਰਮ ਦਾ ਤਅੱਲੁਕ ਹੈ ਇਹ ਦੋਵੇਂ ਗੱਲਾਂ ਅਲਗ ਅਲਗ ਹਨ....

**ਕੰਵਰਾਨੀ ਜਗਦੀਸ਼ ਕੌਰ** : ਬਿਲਕੁਲ ਗਲਤ, ਬਿਲਕੁਲ ਗਲਤ । (ਹਾਸੀ)

**ਸਰਦਾਰ ਦਰਬਾਰਾ ਸਿੰਘ** : ਮੈਂ ਕਹਿੰਦਾ ਹਾਂ ਕਿ ਜਿਹੜਾ ਆਪਣੇ ਆਪ ਨੂੰ ਧਾਰਮਕ ਕਹਿੰਦਾ ਹੈ ਉਸਨੂੰ ਚਾਹੀਦਾ ਹੈ ਕਿ politics ਵਿਚ ਦਖਲ ਨਾ ਦੇਵੇ । ਇਹ ਨਾਰਾ ਲਗਾਇਆ ਜਾਂਦਾ ਹੈ ਕਿ ਪੰਜਾਬ ਵਿਚ ਇਕ ਧੜੇ ਨੂੰ ਖਤਰਾ ਹੈ, ਮੈਂ ਕਹਿੰਦਾ ਹਾਂ ਕਿ ਇਹ ਗੱਲ ਬਿਲਕੁਲ ਗਲਤ ਹੈ । ਇਥੇ ਹਿੰਦੂ, ਮੁਸਲਮਾਨ, ਇਸਾਈ ਨੂੰ ਜ਼ਬਾਨ ਦੇ ਰਾਹੀਂ ਜਾਂ ਹੋਰ ਕੋਈ ਮਸਲੇ ਤੇ ਕੋਈ ਖਤਰਾ ਨਹੀਂ ਹੈ। ਮੈਂ ਕਹਿੰਦਾ ਹਾਂ ਇਹ ਸੱਜਣ ਜਿਸ ਤਰ੍ਹਾਂ nationalist

[ਸਰਦਾਰ ਦਰਬਾਰਾ ਸਿੰਘ]
ਦੀ ਤਾਰੀਫ ਕਰਦੇ ਹਨ ਉਹ ਗਲਤ ਹੈ । ਕਿਉਂਕਿ ਜਿਹੜਾ ਫਿਰਕਾ ਸਿਰਫ ਆਪਣੇ ਫ਼ਿਰਕੇ ਲਈ ਹੀ ਸੋਚੇ ਉਹ ਫਿਰਕਾਪਰਸਤ ਹੁੰਦਾ ਹੈ ਪਰ nationalist ਉਹ ਹੈ ਜਿਹੜਾ ਆਪਣੀ nation, ਆਪਣੀ ਕੌਮ ਦੇ ਲਈ ਸੋਚਦਾ ਹੈ । (*cheers*) ਡਾਕਟਰ ਭਾਗ ਸਿੰਘ ਬੜੇ ਮੁਲਝੇ ਹੋਏ comrade ਹਨ, ਉਨ੍ਹਾਂ ਨੇ betterment levy ਨੂੰ ਇਕ ਅਜਿਹੇ ਢੰਗ ਨਾਲ ਪੇਸ਼ ਕੀਤਾ—ਮੈਂ ਸਮਝਦਾ ਹਾਂ ਕਿ ਜਿਸ ਵੇਲੇ ਇਹ topic ਆਵੇਗਾ ਮੈਂ ਉਸ ਵੇਲੇ ਕਹਾਂਗਾ—ਪਰ ਇਨ੍ਹਾਂ ਦਾ ਢੰਗ ਅਜੀਬ ਸੀ ।

ਮੈਂ ਇਸ ਵਕਤ ਇਹ ਕਹਿਣਾ ਚਾਹੁੰਦਾ ਹਾਂ ਕਿ ਲੋਕਾਂ ਨੂੰ ਕਿਸੇ ਕਿਸਮ ਦਾ tax evasion ਨਹੀਂ ਕਰਨਾ ਚਾਹੀਦਾ । ਬੇਸ਼ਕ ਇਹ ਖੁਸ਼ਹੈਸੀਅਤੀ tax ਹੈ ਪਰ ਉਹ ਵਾਜਬੀ ਤੌਰ ਤੇ ਲਾਇਆ ਗਿਆ ਹੈ । ਇਸ ਨੂੰ ਦੇਣ ਤੋਂ ਗੁਰੇਜ਼ ਨਹੀਂ ਕਰਨਾ ਚਾਹੀਦਾ । ਇਸ ਦੇ ਬਾਰੇ ਇਹ ਕਿਹਾ ਗਿਆ ਹੈ ਕਿ ਜਿਹੜਾ ordinance ਜਾਰੀ ਹੋਇਆ ਹੈ ਉਹ ਠੀਕ ਨਹੀਂ । ਮੈਂ ਇਸ ਵਕਤ ordinance ਬਾਰੇ ਕੁਝ ਨਹੀਂ ਕਹਿਣਾ ਚਾਹੁੰਦਾ ਔਰ ਇਸ ਝਗੜੇ ਵਿਚ ਪੈਣ ਦੀ ਇਸ ਵੇਲੇ ਦਰਅਸਲ ਕੋਈ ਲੋੜ ਵੀ ਨਹੀਂ ।

ਇਨ੍ਹਾਂ ਦੀ ਪਾਰਟੀ ਦੇ ਇਕ ਵਡੇ ਨੇਤਾ ਸ਼੍ਰੀ ਗੋਪਾਲਨ ਨੇ ਵੀ ਇਹ ਕਿਹਾ ਹੈ ਕਿ ਅਸੀਂ ਟੈਕਸ ਦੇਣ ਤੋਂ ਕੋਈ ਇਨਕਾਰ ਨਹੀਂ ਕਰਦੇ ਪਰ ਅਸੀਂ ਦੇ ਨਹੀਂ ਸਕਦੇ । ਇਸ ਟੈਕਸ ਦੇ ਸੰਬੰਧ ਵਿਚ ਇਕ movement ਚਲੀ ਹੈ । ਜਿਸ ਵਿਚ ਇਹ ਪ੍ਰਚਾਰ ਕੀਤਾ ਜਾ ਰਿਹਾ ਹੈ ਕਿ ਨਾ ਜਾਣੇ ਕਿਤਨਾ ਰੁਪਿਆ ਕਿਸਾਨਾਂ ਦੇ ਉਤੇ ਲਗਾਇਆ ਗਿਆ ਹੈ ਜਿਹੜਾ ਕਿ ਉਹ ਕਰੋੜਾਂ ਸਾਲਾਂ ਵਿਚ ਵੀ ਨਹੀਂ ਦੇ ਸਕਦੇ ।

ਸਰਦਾਰ ਅੱਛਰ ਸਿੰਘ ਛੀਨਾ : ਆਪ ਨਾਲੋਂ ਤਾਂ ਕਿਸਾਨ ਜ਼ਿਆਦਾ ਜਾਣਦੇ ਹਨ ।

ਸਰਦਾਰ ਦਰਬਾਰਾ ਸਿੰਘ : ਇਹ ਤਾਂ ਠੀਕ ਹੈ ਕਿ ਮੇਰੇ ਨਾਲੋਂ ਕਿਸਾਨ ਜ਼ਿਆਦਾ ਜਾਣਦੇ ਹਨ ਪਰ ਛੀਨਾ ਸਾਹਿਬ ਮੇਰੇ ਨਾਲੋਂ ਘੱਟ ਜਾਣਦੇ ਹਨ । ਮੈਂ ਸਮਝਦਾ ਹਾਂ ਕਿ ਉਨ੍ਹਾਂ ਨੂੰ ਤਾਂ problem ਦਾ ਵੀ ਪਤਾ ਨਹੀਂ । (*interruption*) ਮੈਂ ਉਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ betterment levy ਉਸ ਜ਼ਮੀਨ ਤੇ ਲਗੇਗੀ ਜਿਹੜਾ matured area ਹੋਵੇਗਾ ਅਤੇ ਤੁਸੀਂ ਕਹਿੰਦੇ ਹੋ ਕਿ ਜਿਹੜਾ commanded area ਹੈ ਉਸ ਤੇ ਲਗੇਗੀ । ਇਹ ਕਹਿਕੇ ਲੋਕਾਂ ਨੂੰ ਵਰਗਲਾਇਆ ਜਾਂਦਾ ਹੈ ।

ਤੁਸੀਂ ਜਿਹੜੇ ਮੁਲਕਾਂ ਦਾ ਨਾਂ ਲੈਂਦੇ ਹੋ ਜਿਨ੍ਹਾਂ ਵਿਚ Communist ਗੌਰਮਿੰਟ ਹੈ ਜਿਵੇਂ ਕਿ ਚਾਇਨਾ ਤੇ ਰੂਸ ਵਿਚ, ਉਨ੍ਹਾਂ ਦੇ ਵਿਚ tax ਲਿਆ ਜਾਂਦਾ ਹੈ ਜਾਂ ਨਹੀਂ, ਇਹ ਮੈਂ ਉਸ ਦਿਨ ਦਸਾਂਗਾ ਜਦ ਕਿ betterment levy ਤੇ ਬਹਿਸ ਹੋਵੇਗੀ ।

ਮੈਂ ਪੁਛਦਾ ਹਾਂ ਕਿ ਕੀ ਉਥੇ ਟੈਕਸ ਨਹੀਂ ਲਏ ਜਾਂਦੇ । ਮੈਂ ਸਭ ਕੁਝ ਵੇਖ ਕੇ ਆਇਆ ਹਾਂ । ਉਥੇ ਜਿਸ ਨੂੰ ਤੁਸੀਂ ਕੁਲੈਕਟਿਵ ਫਾਰਮਿੰਗ ਕਹਿੰਦੇ ਹੋ ਗਰੀਬ ਲੋਕਾਂ ਦੇ ਕੋਲੋਂ ਜਿਸ ਤਰੀਕੇ ਦੇ ਨਾਲ ਟੈਕਸ ਅਤੇ ਜਿਸ ਭਾਂ ਤੇ ਅਨਾਜ ਲਿਆ ਜਾਂਦਾ ਹੈ ਮੈਂ ਉਹ ਵੀ ਜਾਣਦਾ ਹਾਂ । ਖੈਰ, ਮੈਂ ਇਸ ਗੱਲ ਦੇ ਬਾਰੇ ਜ਼ਿਆਦਾ ਕੁਝ ਨਾ ਕਹਿੰਦਾ ਹੋਇਆ ਸਰਕਾਰ ਦੇ ਪਾਸ ਅਰਜ਼ ਕਰਨਾ ਚਾਹੁੰਦਾ ਹਾਂ ਕਿ ਏਥੇ ਜਿਹੜੇ ਲੋਕ ਜਿਤਨਾ ਟੈਕਸ ਬਰਦਾਸ਼ਤ ਕਰ ਸਕਦੇ ਹਨ ਉਨ੍ਹਾਂ ਤੇ ਉਤਨਾ ਹੀ ਭਾਰ ਪਾਉਣਾ ਚਾਹੀਦਾ ਹੈ ।

5.00 P.M.

3* 3

ਬਾਕੀ ਜਿਹੜਾ ਉਨ੍ਹਾਂ ਨੇ ਕਿਹਾ ਹੈ ਕਿ ਕੋਈ ਟੈਕਸ ਨਹੀਂ ਲਗਣਾ ਚਾਹੀਦਾ, ਉਨ੍ਹਾਂ ਦੀ ਇਸ ਗੱਲ ਦੇ ਵਿਚ ਕੋਈ ਵਜ਼ਨ ਨਹੀਂ ਕਿਉਂਕਿ ਟੈਕਸਾਂ ਤੋਂ ਬਗੈਰ ਕੋਈ ਗੌਰਮੈਂਟ ਨਾ ਚਲੀ ਹੈ ਔਰ ਨਾ ਅਗੇ ਨੂੰ ਚਲ ਸਕਦੀ ਹੈ । ਇਸ ਵਾਸਤੇ ਸਾਨੂੰ ਐਸਾ ਤਰੀਕਾ ਅਖਤਿਆਰ ਕਰਨਾ ਚਾਹੀਦਾ ਹੈ ਜਿਸ ਦੇ ਨਾਲ ਸਰਕਾਰ ਦਾ ਕੰਮ ਵੀ ਚਲਦਾ ਜਾਏ ਔਰ ਉਸ ਦੇ ਵਿਚ ਜਿਹੜੀਆਂ ਊਣਤਾਈਆਂ ਹਨ ਉਹ ਵੀ ਦੂਰ ਹੁੰਦੀਆਂ ਜਾਣ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਆਪਦਾ ਸ਼ੁਕਰੀਆ ਅਦਾ ਕਰਦਾ ਹਾਂ ਔਰ ਆਪਣੀ ਜਗ੍ਹਾ ਤੇ ਬੈਠਦਾ ਹਾਂ ।

ਸਰਦਾਰ ਅਜਮੇਰ ਸਿੰਘ (ਸਮਰਾਲਾ—ਜਨਰਲ): ਮਾਨਯੋਗ ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਜਿਹੜਾ ਸਾਡੀ ਇਸ ਹਕੂਮਤ ਦਾ ਪੱਕਾ ਚਿੱਠਾ ਪੇਸ਼ ਕੀਤਾ ਹੈ ਉਸ ਦੇ ਲਈ ਮੈਂ ਉਨ੍ਹਾਂ ਨੂੰ ਮੁਬਾਰਕਬਾਦ ਦਿੰਦਾ ਹਾਂ । ਜਿਤਨੀਆਂ ਵੀ ਉਨਤੀ ਦੀਆਂ ਚੀਜ਼ਾਂ ਪਿਛਲੇ ਸਾਲ ਦੇ ਵਿਚ ਏਥੇ ਹੋਈਆਂ ਹਨ ਉਨ੍ਹਾਂ ਦੇ ਬਾਰੇ ਉਸ ਐਡਰੈਸ ਦੇ ਵਿਚ ਵਿਸਥਾਰ ਨਾਲ ਦਸਿਆ ਗਿਆ ਹੈ। ਮੈਂ ਉਨ੍ਹਾਂ ਗੱਲਾਂ ਨੂੰ ਦੁਹਰਾ ਕੇ ਹਾਊਸ ਦਾ ਕੀਮਤੀ ਵਕਤ ਜ਼ਾਇਆ ਨਹੀਂ ਕਰਨਾ ਚਾਹੁੰਦਾ ।

ਸਪੀਕਰ ਸਾਹਿਬ, ਇਹ ਠੀਕ ਹੈ ਕਿ ਆਪੋਜ਼ੀਸ਼ਨ ਵਾਲਿਆਂ ਦਾ ਕੰਮ ਨੁਕਤਾਚੀਨੀ ਕਰਨਾ ਹੁੰਦਾ ਹੈ । ਮਗਰ ਇਹ ਨਹੀਂ ਹੋਣਾ ਚਾਹੀਦਾ ਕਿ ਜੇ ਕਰ ਕੋਈ bright side ਵੀ ਹੋਵੇ ਤਾਂ ਉਸ ਨੂੰ ਵੀ ਅੱਖੋਂ ਉਹਲੇ ਕਰ ਕੇ ਨੁਕਤਾਚੀਨੀ ਨੂੰ ਇਸ ਹਦ ਤਕ ਲੈ ਜਾਣ ਕਿ ਉਸ ਚੀਜ਼ ਨੂੰ darkest possible colour ਦਿੱਤਾ ਜਾਵੇ । ਇਹ ਜਿਹੜੀ ਚੀਜ਼ ਹੈ ਇਹ ਠੀਕ ਨਹੀਂ ਹੈ । ਇਨ੍ਹਾਂ ਨੇ ਲੋਕਾਂ ਨੂੰ ਗੁਮਰਾਹ ਕਰਨਾ ਹੈ ਔਰ ਗ਼ਲਤ ਗੱਲ ਨੂੰ 10 ਵਾਰੀ repeat ਕਰਕੇ ਸੱਚੀ ਬਣਾਉਣ ਦੀ ਕੋਸ਼ਿਸ਼ ਕਰਨੀ ਹੈ । ਇਨ੍ਹਾਂ ਨੂੰ ਇਹ ਇਨ੍ਹਾਂ ਦੀ ਆਦਤ ਮੁਬਾਰਿਕ ਹੋਵੇ ਪਰ ਜਿਹੜੀ ਸੱਚੀ ਗੱਲ ਹੁੰਦੀ ਹੈ ਉਹ ਛੁਪੀ ਨਹੀਂ ਰਹਿ ਸਕਦੀ । ਸਪੀਕਰ ਸਾਹਿਬ, ਹੁਣੇ ਹੀ ਮੇਰੇ ਇਕ ਆਪੋਜ਼ੀਸ਼ਨ ਦੇ ਆਨਰੇਬਲ ਮੈਂਬਰ ਨੇ ਜਿਹੜੀ ਤਕਰੀਰ ਕੀਤੀ ਹੈ ਮੈਨੂੰ ਉਹ ਸੁਣ ਕੇ ਬੜਾ ਦੁਖ ਹੋਇਆ ਹੈ । ਉਨ੍ਹਾਂ ਨੇ ਦਸਿਆ ਹੈ ਕਿ ਮੈਂ ਸਰਦਾਰ ਪਰਤਾਪ ਸਿੰਘ ਦੇ ਨਾਲ 15 ਸਾਲ ਕੰਮ ਕੀਤਾ ਹੈ । ਇਸ ਕਰਕੇ ਮੈਂ ਉਨ੍ਹਾਂ ਦੇ ਘਰ ਨੂੰ ਜਾਣਦਾ ਹਾਂ ਔਰ ਉਹ ਮੇਰੇ ਘਰ ਨੂੰ ਜਾਣਦੇ ਹਨ । ਮੈਨੂੰ ਸਮਝ ਨਹੀਂ ਆਉਂਦੀ ਕਿ ਜੇ ਸਰਦਾਰ ਪਰਤਾਪ ਸਿੰਘ ਉਨ੍ਹਾਂ 15 ਸਾਲਾਂ ਦੇ ਵਿਚ dishonest ਰਹੇ ਹਨ ਤਾਂ ਇਸ ਦਾ ਮਤਲਬ ਇਹ ਹੈ ਕਿ ਉਹ ਮੈਂਬਰ ਸਾਹਿਬ ਵੀ ਉਨ੍ਹਾਂ ਦੇ ਨਾਲ ਰਲ ਕੇ ਕੰਮ ਕਰਦੇ ਰਹੇ ਸਨ। ਜੇਕਰ ਉਹ ਇਹ ਕਹਿਣ ਕਿ ਹੁਣ ਇਹ dishonest ਹੋ ਗਏ ਹਨ ਤਾਂ ਇਹ ਗੱਲ ਕਿਸ ਤਰ੍ਹਾਂ ਮੰਨੀ ਜਾ ਸਕਦੀ ਹੈ ? Over-night ਤਬਦੀਲੀ ਉਨ੍ਹਾਂ ਦੇ ਵਿਚ ਕਿਸ ਤਰ੍ਹਾਂ ਆ ਗਈ ? ਇਸ ਕਰਕੇ ਮੈਂ ਕਹਿੰਦਾ ਹਾਂ ਕਿ ਅਜ ਜੇਕਰ ਉਨ੍ਹਾਂ ਦਾ ਕੈਰੋਂ ਸਾਹਿਬ ਦੇ ਨਾਲ ਇਖਤਲਾਫ ਵੀ ਹੋ ਗਿਆ ਹੈ ਤਾਂ ਉਨ੍ਹਾਂ ਨੂੰ ਇਸ ਤਰ੍ਹਾਂ ਦੇ ਛੋਟੇ ਹਥਿਆਰਾਂ ਤੇ ਨਹੀਂ ਆਉਣਾ ਚਾਹੀਦਾ । ਜੇ ਉੱਚੇ ਦਰਜੇ ਦੇ ਲੀਡਰ ਇਸ ਕਿਸਮ ਦੀਆਂ ਘਟੀਆ ਗੱਲਾਂ ਕਰਨ ਤਾਂ ਇਹ ਉਨ੍ਹਾਂ ਦੀ ਸ਼ਾਨ ਦੇ ਖਿਲਾਫ ਹੈ। ਛੀਨਾ ਸਾਹਿਬ ਨੇ ਕਿਹਾ ਹੈ ਕਿ ਅਸੀਂ ਵੀ ਆਪੋਜ਼ੀਸ਼ਨ ਦੇ ਵਿਚ ਹੁੰਦੇ ਹੋਏ ਇਸ ਤਰ੍ਹਾਂ ਦੀਆਂ ਗੱਲਾਂ ਆਖਦੇ ਹੁੰਦੇ ਸੀ । ਠੀਕ ਹੈ, ਅਸੀਂ ਵੀ ਪ੍ਰਿੰਟਿੰਗ ਅਤੇ ਕਿਤਾਬਾਂ ਦੇ ਸਕੈਂਡਲ ਵਗੈਰਾ ਪੇਸ਼ ਕੀਤੇ ਸੀ । ਮੈਂ ਉਨ੍ਹਾਂ ਨੂੰ ਅਰਜ਼ ਕਰਾਂਗਾ ਕਿ ਅਗਰ ਕੋਈ ਸਚੀ ਗੱਲ ਹੋਵੇ ਤਾਂ ਉਹ ਜ਼ਰੂਰ ਗੌਰਮੈਂਟ ਦੇ ਨੋਟਿਸ ਵਿਚ ਲਿਆਉਣੀ ਚਾਹੀਦੀ ਹੈ ਮਗਰ ਸਿਰਫ ਨੁਕਤਾਚੀਨੀ ਦੀ ਖਾਤਰ ਹੀ ਗੱਲਾਂ ਕਹਿਣ ਦਾ ਕੋਈ ਫਾਇਦਾ ਨਹੀਂ ।

[ਸਰਦਾਰ ਅਜਮੇਰ ਸਿੰਘ]

ਏਥੇ ਮੇਰੇ ਦੋਸਤਾਂ ਨੇ ਦਸ ਪੰਦਰਾਂ ਦੇ ਕਰੀਬ ਕਾਂਡ ਗਿਣ ਕੇ ਦੱਸੇ ਹਨ, ਕੋਈ ਮੰਗਤੀ ਕਾਂਡ ਅਤੇ ਕੋਈ ਆਦਰਸ਼ਨਗਰ ਕਾਂਡ ਵਗੈਰਾ ਵਗੈਰਾ । ਮੈਂ ਉਨ੍ਹਾਂ ਨੂੰ ਪੁਛਣਾ ਚਾਹੁੰਦਾ ਹਾਂ ਕਿ ਕੀ ਸਾਡੇ ਚੀਫ਼ ਮਨਿਸਟਰ morality ਦਾ ਪਰਚਾਰ ਕਰਨ ਦੇ ਜ਼ਿਮੇਂਵਾਰ ਹਨ ? ਕੀ ਉਨ੍ਹਾਂ ਨੇ ਇਸ ਤਰ੍ਹਾਂ ਦੀਆਂ ਖਰਾਬ ਹਰਕਤਾਂ ਕਰਨ ਵਾਲਿਆਂ ਦੀ ਕੋਈ ਰਿਆਇਤ ਕੀਤੀ ਹੈ? ਕੀ ਉਹ ਲੋਕਾਂ ਨੂੰ ਜੁਰਮ ਕਰਨ ਲਈ ਉਕਸਾਉਂਦੇ ਹਨ ? ਸਪੀਕਰ ਸਾਹਿਬ, ਗੌਰਮੈਂਟ ਨੇ morality preach ਕਰਨ ਦਾ ਕੋਈ ਮਹਿਕਮਾ ਨਹੀਂ ਖੋਲ੍ਹਿਆ ਹੋਇਆ ਜਿਹੜਾ ਆਪਣਾ ਫਰਜ਼ ਚੰਗੀ ਤਰ੍ਹਾਂ ਨਹੀਂ ਅਦਾ ਕਰਦਾ। ਹੁਣ ਤਾਂ 20 ਵੀਂ ਸਦੀ ਹੋ ਗਈ ਹੈ ਅਤੇ ਇਸ ਨੂੰ ਕਲਜੁਗ ਕਿਹਾ ਜਾਂਦਾ ਹੈ । ਲੇਕਿਨ ਜਦੋਂ ਤਰੇਤਾ ਅਤੇ ਦੁਆਪਰ ਦਾ ਜ਼ਮਾਨਾ ਸੀ ਓਦੋਂ ਵੀ ਹਿਸਟਰੀ ਦਸਦੀ ਹੈ ਕਿ ਇਸ ਤਰ੍ਹਾਂ ਦੀਆਂ ਗੱਲਾਂ ਹੁੰਦੀਆਂ ਰਹੀਆਂ ਹਨ । ਇਸ ਕਰ ਕੇ ਇਹ ਨਹੀਂ ਕਿਹਾ ਜਾ ਸਕਦਾ ਕਿ ਪੰਜਾਬ ਦੇ ਵਿਚ ਕੋਈ ਆਫ਼ਤ ਆ ਗਈ ਹੈ । ਜਦੋਂ ਤੋਂ ਦੁਨੀਆਂ ਬਣੀ ਇਨਸਾਨ ਦੀ ਫਿਤਰਤ ਏਸੇ ਤਰ੍ਹਾਂ ਹੀ ਚਲੀ ਆਈ ਹੈ ।

ਸਪੀਕਰ ਸਾਹਿਬ, ਸਾਡੇ ਜਿਹੜੇ ਧਰਮ ਦੇ ਠੇਕੇਦਾਰ ਅਖਵਾਉਂਦੇ ਹਨ ਇਨ੍ਹਾਂ ਨੇ ਆਪਣੇ ਅਸਲੀ ਕੰਮ ਨੂੰ ਛੱਡ ਕੇ ਪਾਲਿਟਿਕਸ ਦਾ ਪਰਚਾਰ ਕਰਨਾ ਸ਼ੁਰੂ ਕਰ ਦਿੱਤਾ ਹੈ ਔਰ ਇਹ ਆਪਣੇ ਹਥ ਦੇ ਵਿਚ ਪਾਵਰ ਲੈਣਾ ਚਾਹੁੰਦੇ ਹਨ। ਜਿਹੜੀਆਂ ਚੀਜ਼ਾਂ ਉਨ੍ਹਾਂ ਨੂੰ ਕਰਨੀਆਂ ਚਾਹੀਦੀਆਂ ਸੀ ਉਨ੍ਹਾਂ ਨੂੰ ਉਹ ਕਰਦੇ ਨਹੀਂ। ਇਸ ਕਰਕੇ ਇਹ ਕਹਿਣਾ ਕਿ ਸਾਡੇ ਚੀਫ਼ ਮਨਿਸਟਰ ਸਾਹਿਬ ਦੇ ਰਾਜ ਦੇ ਵਿਚ ਅੰਧੇਰਗਰਦੀ ਹੋਈ ਹੋਈ ਹੈ ਠੀਕ ਨਹੀਂ । ਇਹ ਗੱਲ ਮੈਂ ਮੰਨਦਾ ਹਾਂ ਕਿ there is always scope for improvement and there is scope at present too. ਕਰਨਾਲ ਦੇ ਮੈਂਬਰ ਸਾਹਿਬ ਨੇ ਜਿਹੜੀ ਤਕਰੀਰ ਕੀਤੀ ਹੈ ਉਸ ਤੋਂ ਤਾਂ ਇਸ ਤਰ੍ਹਾਂ ਜਾਪਦਾ ਹੈ ਜਿਸ ਤਰ੍ਹਾਂ ਪੰਜਾਬ ਦੇ ਵਿਚ ਗਦਰ ਪੈ ਗਿਆ ਹੁੰਦਾ ਹੈ। ਮੈਨੂੰ ਸਮਝ ਨਹੀਂ ਆਉਂਦੀ ਕਿ ਕਿਹੜਾ ਤੂਫਾਨ ਆਇਆ ਹੋਇਆ ਹੈ ਜਿਹੜਾ ਇਨ੍ਹਾਂ ਨੂੰ ਇਸ ਤਰ੍ਹਾਂ ਦੀਆਂ ਤਕਰੀਰਾਂ ਕਰਨ ਲਈ ਮਜਬੂਰ ਕਰਦਾ ਹੈ । ਮੇਰਾ 25/26 ਸਾਲ ਦਾ courts ਦੇ ਵਿਚ practice ਕਰਨ ਦਾ ਤਜਰਬਾ ਹੈ, ਜਿਹੜਾ ਕਿ crime ਦਾ index ਹੁੰਦਾ ਹੈ । ਉਸ ਦੀ ਬਿਨਾ ਤੇ ਮੈਂ ਕਹਿ ਸਕਦਾ ਹਾਂ ਕਿ ਸਾਡੇ ਸੂਬੇ ਦੇ ਵਿਚ ਕੋਈ ਐਸੀ abnormality ਵਾਲੀ ਗੱਲ ਨਹੀਂ ਹੋਈ। ਪਿਛਲੇ ਸਾਰੇ ਸਾਲ ਦੇ ਵਿਚ ਜ਼ਿਲਾ ਲੁਧਿਆਣਾ ਵਿਚ ਇਕ ਵੀ ਡਾਕੇ ਦਾ ਕੇਸ ਨਹੀਂ ਹੋਇਆ । ਜੇਕਰ ਕੋਈ ਆਦਮੀ ਜੁਰਮ ਕਰਦਾ ਹੈ ਤਾਂ ਉਸ ਨੂੰ ਬੜੀ ਸਖ਼ਤੀ ਦੇ ਨਾਲ deal ਕੀਤਾ ਜਾਂਦਾ ਹੈ। ਸਪੀਕਰ ਸਾਹਿਬ, ਜਿਥੋਂ ਤਕ robberies ਔਰ ਚੋਰੀਆਂ ਦਾ ਤਅੱਲੁਕ ਹੈ ਉਹ ਵੀ ਬਹੁਤ ਘਟ ਗਈਆ ਹਨ । ਬਾਕੀ ਜੇ ਕਰ ਕਿਤੇ ਕੋਈ ਥੋੜਾ ਬਹੁਤਾ ਜੁਰਮ ਹੁੰਦਾ ਵੀ ਹੈ ਤਾਂ ਉਸ ਨੂੰ ਕੌਣ ਰੋਕ ਸਕਦਾ ਹੈ ? ਸਾਡੇ ਪਿਛੇ ਜਿਹੇ ਇਕ ਕਤਲ ਹੋਇਆ, ਉਥੇ ਇਕ ਮਜ਼ਹਬੀ ਜਨੂਨ ਵਾਲੇ ਆਦਮੀ ਨੇ ਆਪਣੇ ਇਕ ਚੇਲੇ ਨੂੰ ਇਸ ਖਿਆਲ ਨਾਲ ਮਾਰ ਦਿਤਾ ਕਿ ਉਹ ਐਸਾ ਕਰਨ ਦੇ ਨਾਲ ਸਵਰਗ ਨੂੰ ਚਲਾ ਜਾਏਗਾ। ਇਸ ਕਰਕੇ ਮੈਂ ਕਹਿੰਦਾ ਹਾਂ ਕਿ ਇਹੋ ਜਿਹੀਆਂ ਚੀਜ਼ਾਂ ਹੁੰਦੀਆਂ ਹੀ ਰਹਿੰਦੀਆਂ ਹਨ । ਬਾਕੀ ਜੇਕਰ ਜੁਰਮਾਂ ਨੂੰ ਰੋਕਣ ਲਈ ਗੌਰਮੈਂਟ ਨਰਮਾਈ ਵਰਤੇ ਜਾਂ ਇੰਤਜ਼ਾਮ ਨਾ ਕਰੇ ਤਾਂ ਫਿਰ ਇਸ ਦਾ ਕਸੂਰ ਹੈ । ਪਰ ਜਦੋਂ ਪੂਰਾ ਇੰਤਜ਼ਾਮ ਕੀਤਾ ਜਾਂਦਾ ਹੈ ਤਾਂ ਫੇਰ ਗੌਰਮੈਂਟ ਦਾ ਕੋਈ ਕਸੂਰ ਅਤੇ ਦੋਸ਼ ਨਹੀਂ । ਏਥੇ ਕਿਹਾ ਗਿਆ ਹੈ ਕਿ ਹਿੰਦੀ ਦਾ ਕਾਂਡ ਚਲਿਆ ਔਰ ਪਟਵਾਰੀਆਂ ਦਾ ਕਾਂਡ ਚਲਿਆ । ਮੈਂ ਪੁਛਣਾ ਚਾਹੁੰਦਾ ਹਾਂ ਕਿ ਉਹ ਕਾਂਡ ਕਿਨ੍ਹਾਂ ਨੇ ਚਲਾਏ। ਹਿੰਦੀ ਐਜੀਟੇਸ਼ਨ ਜਿਹੜੀ ਚਲਾਈ ਗਈ ਸੀ ਉਸ ਦਾ ਕੀ

ਹਲ ਨਿਕਲਿਆ? ਉਸ ਦਾ ਕੁਝ ਹਲ ਵੀ ਨਹੀਂ ਨਿਕਲਿਆ ਕਿਉਂਕਿ ਉਹ ਕੋਈ problem ਨਹੀਂ ਸੀ। ਹਿੰਦੀ ਨੂੰ ਨਾ ਪਹਿਲਾਂ ਖਤਰਾ ਸੀ ਨਾ ਅੱਜ ਖਤਰਾ ਹੈ। ਸਪੀਕਰ ਸਾਹਿਬ, ਇਨ੍ਹਾਂ ਨੇ ਮਹਿਜ਼ ignorant masses ਨੂੰ exploit ਕਰਕੇ ਇਸ ਤਰ੍ਹਾਂ ਦੀ ਲਹਿਰ ਚਲਾਈ ਔਰ ਉਸ ਦੇ ਵਿਚ ਬਹੁਤ ਸਾਰੀਆਂ ਇਖਲਾਕ ਤੋਂ ਗਿਰੀਆਂ ਹੋਈਆਂ ਗੱਲਾਂ ਕੀਤੀਆਂ ਗਈਆਂ।

ਸਪੀਕਰ ਸਾਹਿਬ, ਉਸ ਵਕਤ ਅਜਿਹੀਆਂ ਗੱਲਾਂ ਕੀਤੀਆ ਗਈਆਂ ਜਿਹੜੀਆਂ ਕਿ ਅਮਨ-ਹੀਨ ਸਨ ਅਤੇ ਅਖਲਾਕਹੀਨ ਸਨ। ਮੁਜ਼ਾਹਰੇ ਕੀਤੇ ਗਏ, ਬੋਰਡ ਤੋੜੇ ਗਏ, ਦੀਵਾਰਾਂ ਟੱਪੀਆਂ ਗਈਆਂ, ਪੱਥਰ ਇੱਟਾਂ ਮਾਰੀਆਂ ਗਈਆਂ ਅਤੇ ਹੋਰ ਬਹੁਤ ਕੁਝ ਅਮਨਹੀਨ ਕੀਤਾ ਗਿਆ। ਉਸ ਵੇਲੇ ਇਨ੍ਹਾਂ ਕੋਈ law and order ਦੀ ਗੱਲ ਨਹੀਂ ਸੋਚੀ। ਕੀ ਇਹ ਗੱਲਾਂ law and order ਦੇ ਮਨਾਫ਼ੀ ਨਹੀਂ ਸਨ ? ਅਜ ਬੜੇ ਹਤੈਸ਼ੀ ਲੋਕਾਂ ਦੇ ਅਤੇ law and order ਦੇ ਪੰਜਾਬ ਵਿਚ ਪੈਦਾ ਹੋ ਗਏ ਹਨ। ਅਜ ਇਨ੍ਹਾਂ ਕਮਿਊਨਿਸਟਾਂ ਨੂੰ ਵੀ ਦਾਉ ਲਾਣ ਦਾ ਮੌਕਾ ਮਿਲ ਗਿਆ ਹੈ। ਇਨ੍ਹਾਂ ਨੇ ਵੀ ਇਕ stunt ਖੜਾ ਕਰ ਲਿਆ ਹੈ ਅਤੇ ਇਕ Food Janta Party ਬਣਾ ਕੇ ਇਕ movement ਚਲਾਈ ਜਾ ਰਹੀ ਹੈ। ਅਸੀਂ ਵੀ ਮਹਿਸੂਸ ਕਰਦੇ ਹਾਂ ਕਿ food ਨਹੀਂ ਮਿਲਦਾ ਅਤੇ ਕੁਝ ਕਮੀ ਹੋ ਗਈ ਹੈ ਲੇਕਿਨ ਇਸ ਦਾ ਇਹ ਮਤਲਬ ਤਾਂ ਨਹੀਂ ਕਿ ਅਮਨ ਨੂੰ ਭੰਗ ਕੀਤਾ ਜਾਵੇ ਅਤੇ ਇਸ ਤਰ੍ਹਾਂ ਤਾਂ ਇਹ ਮਸਲਾ ਹਲ ਨਹੀਂ ਹੋ ਸਕਦਾ। ਜੇਕਰ ਇਹ ਮਹਿਸੂਸ ਕਰਦੇ ਹਨ ਕਿ ਕਮੀ ਹੈ ਤਾਂ ਜਲਸਿਆਂ ਵਿਚ ਸਪੀਚਾਂ ਕੀਤੀਆਂ ਜਾ ਸਕਦੀਆਂ ਹਨ ਕਿ ਫਲਾਂ ਜਗ੍ਹਾ ਤੋੜਾ ਹੈ ਅਤੇ ਪਰਬੰਧ ਕੀਤਾ ਜਾਵੇ। ਲੇਕਿਨ ਇਨ੍ਹਾਂ ਮੇਰੇ ਸਾਥੀਆਂ ਦਾ ਇਕੱਠੇ ਹੋਕੇ ਰੋਜ਼ ਮੁਜ਼ਾਹਰੇ ਕਰਦੇ ਹੋਏ ਕਚਹਿਰੀਆਂ ਦੇ ਅੰਦਰ ਦਾਖਲ ਹੋਕੇ ਨਾਹਰੇ ਲਗਾਣਾ ਅਤੇ ਕਚਹਿਰੀਆਂ ਵਿਚ ਹੋ ਰਹੇ ਜ਼ਰੂਰੀ ਕੰਮ ਬੰਦ ਕਰ ਦੇਣਾ ਕਿਥੋਂ ਤਕ ਠੀਕ ਹੈ ਅਤੇ ਜਾਇਜ਼ ਹੈ ? ਕੀ ਇਸ ਤਰ੍ਹਾਂ ਇਹ food ਦਾ ਮਸਲਾ ਹਲ ਕੀਤਾ ਜਾ ਰਿਹਾ ਹੈ ਅਤੇ ਕੀ ਇਸ ਤਰ੍ਹਾਂ ਹਲ ਹੋ ਸਕਦਾ ਹੈ ? ਕਹਿਣ ਵਾਲਿਆਂ ਨੇ ਤਾਂ ਕਿਹਾ ਹੈ ਕਿ ਜੀ ਇਥੇ ਪੰਜਾਬ ਵਿਚ law and order ਨਹੀਂ ਹੈ। ਮੈਂ ਕਹਿ ਸਕਦਾ ਹਾਂ ਕਿ ਕਹਿਣ ਵਾਲੇ ਕਹਿ ਸਕਦੇ ਹਨ ਅਤੇ ਉਨ੍ਹਾਂ ਨੂੰ ਅਜ ਕਹਿਣ ਦਾ ਪੂਰਾ ਅਖਤਿਆਰ ਹੈ ਕਿਉਂ ਜੋ ਅਜ ਇਥੇ democracy ਹੈ ਅਤੇ ਕਾਂਗਰਸ ਦਾ ਰਾਜ ਹੈ ਜਿਸ ਨੇ ਕਿ ਹਰ ਇਕ ਨੂੰ 'ਬੋਲਣ ਦਾ ਅਖਤਿਆਰ ਦਿਤਾ ਹੈ। ਇਥੇ ਕੋਈ totalitarian ਰਾਜ ਨਹੀਂ ਹੈ। ਲੇਕਿਨ ਇਹ ਗੱਲਾਂ ਕਹਿਣ ਵਿਚ ਕਿਥੋਂ ਤਕ ਇਨ੍ਹਾਂ ਦੀ ਦਿਆਨਤਦਾਰੀ ਹੈ ਇਸ ਨੂੰ ਲੋਕਾਂ ਨੇ ਵੇਖਣਾ ਹੈ। ਇਥੇ ਹੁਣ ਕੁਝ ਹੋਰ ਪੰਜਾਂ ਚੀਜ਼ਾਂ ਦਾ ਜ਼ਿਕਰ ਚਲਦਾ ਹੈ। ਮੈਂ ਵੀ ਸਮਝਦਾ ਹਾਂ ਕਿ ਪੰਜਾਬ ਵਿਚ ਪੰਜ ਖਤਰੇ ਪੈਦਾ ਹੋ ਗਏ ਹਨ। ਪਹਿਲਾਂ 3 ਸਨ ਲੇਕਿਨ ਹੁਣ 2 ਹੋਰ ਨਵੇਂ ਪੈਦਾ ਹੋ ਗਏ ਹਨ। ਪਹਿਲਾਂ ਇਹ ਸੀ ਕਿ ਹਿੰਦੀ ਨੂੰ ਖਤਰਾ ਹੈ, ਪੰਜਾਬੀ ਨੂੰ ਖਤਰਾ ਹੈ ਅਤੇ ਧਰਮ ਨੂੰ ਬੜਾ ਭਾਰੀ ਖਤਰਾ ਹੈ। ਅਜ ਇਕ food ਦਾ ਖਤਰਾ ਪੈਦਾ ਹੋ ਗਿਆ ਹੈ ਅਤੇ ਦੂਜਾ betterment levy ਦਾ ਖਤਰਾ ਪੈਦਾ ਹੋ ਗਿਆ ਹੈ। ਮੇਰੀ ਅਰਜ਼ ਹੈ ਕਿ ਪੰਜਾਬੀ ਨੂੰ ਨਾ ਖਤਰਾ ਸੀ ਤੇ ਨਾ ਹੈ ਅਤੇ ਇਸੇ ਤਰ੍ਹਾਂ ਨਾ ਹਿੰਦੀ ਨੂੰ ਪਹਿਲੇ ਕੋਈ ਖਤਰਾ ਸੀ ਤੇ ਨਾ ਹੁਣ ਹੈ। ਅਸੀਂ ਲੋਕ ਉਸ foreign ਜ਼ਬਾਨ ਅੰਗਰੇਜ਼ੀ ਨੂੰ ਇਤਨੇ ਅਰਸੇ ਤੋਂ ਪੜ੍ਹਦੇ ਰਹੇ ਹਾਂ ਅਤੇ ਪੜ੍ਹ ਰਹੇ ਹਾਂ ਲੇਕਿਨ ਅਜ ਤਕ ਕਿਸੇ ਨੇ ਨਹੀਂ ਕਿਹਾ ਕਿ ਅੰਗਰੇਜ਼ੀ ਪੜ੍ਹਨ ਨਾਲ ਅਸੀਂ ਹਿੰਦੁਸਤਾਨੀ ਨਹੀਂ ਰਹੇ, ਸਾਡਾ ਧਰਮ ਭਰਸ਼ਟ ਹੋ ਗਿਆ ਹੈ ਜਾਂ ਅੰਗਰੇਜ਼ੀ ਪੜ੍ਹਨਾ ਚੰਗਾ ਨਹੀਂ ਹੈ। ਜੇਕਰ ਅੰਗਰੇਜ਼ੀ ਬਾਹਰਲੇ ਦੂਰ ਦੇ ਦੇਸ਼ਾਂ ਨਾਲ ਮੇਲ ਮਿਲਾਪ ਰਖਣ ਲਈ ਪੜ੍ਹਨੀ ਬਹੁਤ

[ਸਰਦਾਰ ਅਜਮੇਰ ਸਿੰਘ]

ਜ਼ਰੂਰੀ ਹੈ ਤਾਂ ਮੈਂ ਇਨ੍ਹਾਂ ਸਾਥੀਆਂ ਕੋਲੋਂ ਪੁਛਦਾ ਹਾਂ ਕਿ ਇਕ ਗਵਾਂਢੀ ਜਿਹੜਾ ਸਾਡੇ ਨਾਲ ਰਹਿੰਦਾ ਹੈ ਉਸ ਨਾਲ ਮੇਲ ਮਿਲਾਪ ਰਖਣ ਲਈ ਉਸਦੀ ਜ਼ਬਾਨ ਪੜ੍ਹਨ ਵਿਚ ਕਿਹੜੀ ਮਾੜੀ ਗੱਲ ਹੈ ? ਮੈਂ ਸਮਝਦਾ ਹਾਂ ਕਿ ਇਸ ਵਿਚ ਕੋਈ ਬੁਰਾਈ ਨਹੀਂ ਅਤੇ ਨਾ ਹੀ ਕਿਸੇ ਨੂੰ ਕੋਈ ਖਤਰਾ ਹੈ । ਅਜ ਅਸੀਂ ਕਹਿੰਦੇ ਹਾਂ ਕਿ ਅੰਗਰੇਜ਼ੀ ਪੜ੍ਹਾਈ ਜਾਵੇ ਅਤੇ ਇਹ ਚਲਦੀ ਰਹੇ ਸਾਨੂੰ ਕੋਈ ਖਤਰਾ ਨਹੀਂ ਲੇਕਿਨ ਹਿੰਦੀ ਅਤੇ ਪੰਜਾਬੀ ਪੜ੍ਹਨ ਵਿਚ ਖਤਰਾ ਹੈ । ਮੈਂ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਬੋਲਣ ਵਾਲਿਆਂ ਵਿਚ ਕਿਨੀ ਕੁ ਦਿਆਨਤਦਾਰੀ ਹੈ ਜਿਹੜੇ ਕਿ ਇਹੋ ਜਿਹੀਆਂ ਗੱਲਾਂ ਕਰਦੇ ਹਨ ? ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਵਾਯੂ ਮੰਡਲ ਨੂੰ ਖਾਹ ਮਖਾਹ ਖਰਾਬ ਕਰਨ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਮੈਂ ਇਨ੍ਹਾਂ ਅੱਗੇ ਅਪੀਲ ਕਰਾਂਗਾ ਕਿ ਤੁਸੀਂ ਇਨ੍ਹਾਂ ਗੱਲਾਂ ਨੂੰ ਛਡੋ ਅਤੇ ਪੰਜਾਬ ਦੀ ਬਿਹਤਰੀ ਲਈ ਹੁਣ ਕੋਈ ਕੰਮ ਕਰੋ । ਇਹੋ ਉਹ ਲੋਕ ਹਨ ਜਿਨ੍ਹਾਂ ਨੇ ਰਲ ਕੇ ਹਿੰਦੀ ਕਾਂਡ ਚਲਾਏ, ਫੂਡ ਕਾਂਡ ਚਲਾਏ ਅਤੇ ਪਟਵਾਰੀ ਕਾਂਡ ਚਲਾ ਕੇ ਪਟਵਾਰੀਆਂ ਨੂੰ ਮਰਵਾ ਦਿਤਾ । ਇਨ੍ਹਾਂ ਨੇ ਉਨ੍ਹਾਂ ਨੂੰ ਕਹਿ ਕਹਿ ਕੇ ਇਕ agitation ਚਲਾਈ ਅਤੇ ਉਨ੍ਹਾਂ ਗਰੀਬਾਂ ਦਾ ਮਤਿਆਨਾਸ ਕਰਵਾ ਦਿਤਾ । ਮੈਂ ਇਹ ਜ਼ਰੂਰ ਕਹਾਂਗਾ ਕਿ ਗੌਰਮੈਂਟ ਨੇ ਉਸ ਵਕਤ proper stand ਲਿਆ ਕਿਉਂਕਿ ਜੇ ਅਜ ਪਟਵਾਰੀ agitation ਕਰਨਗੇ ਤਾਂ ਕਲ ਨੂੰ ਦੂਜੇ ਵੀ ਕਰਨਗੇ । ਅਜ ਵਿਚਾਰੇ ਪਟਵਾਰੀ ਭੁਖੇ ਮਰਦੇ ਫਿਰਦੇ ਹਨ ਅਤੇ ਨੌਕਰੀ ਲਈ ਦਰਖਾਸਤਾਂ ਦਿੰਦੇ ਫਿਰਦੇ ਹਨ ਕਿ ਸਾਨੂੰ ਦੁਬਾਰਾ ਨੌਕਰੀ ਦਿਉ । ਇਹ ਉਨ੍ਹਾਂ ਦੇ ਮਗਰਮਛ ਦੋਸਤ ਜਿਹੜੇ ਕੇ agitation ਚਲਾਉਣ ਵਾਲੇ ਹਨ ਅਜ ਉਨ੍ਹਾਂ ਕੋਲ ਉਨ੍ਹਾਂ ਦਾ ਹਾਲ ਤਕ ਪੁਛਣ ਨਹੀਂ ਜਾਂਦੇ । ਅਸੀਂ ਜਾਕੇ ਉਨ੍ਹਾਂ ਦਾ ਹਾਲ ਪੁਛਦੇ ਹਾਂ ਅਤੇ ਤਕਲੀਫਾਂ ਸੁਣਦੇ ਹਾਂ । ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਸਾਡਾ ਦੇਸ਼ democratic ਹੈ ਅਤੇ democracy ਦੇ ਮਾਇਨੇ ਇਹ ਹਨ ਕਿ ਲੋਕ ਰਾਏ ਪੈਦਾ ਕਰੋ, ਵੋਟਾਂ ਲਉ ਅਤੇ ਲੋਕਾਂ ਦੀ ਮਰਜ਼ੀ ਨਾਲ ਤੇ ਉਨ੍ਹਾਂ ਦੀਆਂ ਵੋਟਾਂ ਨਾਲ ਹਕੂਮਤ ਬਦਲੋ ਅਤੇ ਚਲਾਉ । ਮੈਂ ਕਹਿੰਦਾ ਹਾਂ ਕਿ ਅਜ ਇਸ democracy ਦੇ ਜ਼ਮਾਨੇ ਵਿਚ ਇਸ ਤਰ੍ਹਾਂ ਦੀਆਂ ਫਜ਼ੂਲ agitations ਕਰਨਾ out of place ਹੈ।

ਫੇਰ ਸਪੀਕਰ ਸਾਹਿਬ, betterment levy ਦਾ ਜ਼ਿਕਰ ਇਥੇ ਹੋਇਆ ਹੈ ਅਤੇ ਮੈਂ ਵੀ ਮਹਿਸੂਸ ਕਰਦਾ ਹਾਂ ਕਿ ਕੋਈ ਖਾਤਰ ਖਾਹ ਹਲ ਇਸ ਦਾ ਹੋਣਾ ਚਾਹੀਦਾ ਹੈ ਅਤੇ ਸਰਕਾਰ ਇਸ ਨੂੰ ਜ਼ਰੂਰ ਜਲਦੀ ਹਲ ਕਰੇ । ਮੈਂ ਮਨਿਸਟਰ ਸਾਹਿਬਾਨ ਨੂੰ ਅਰਜ਼ ਕਰਦਾ ਹਾਂ there are two types of dissatisfactions. ਇਕ dissatisfaction ਮੌਜੂਦ ਹੁੰਦੀ ਹੈ ਅਤੇ ਇਕ create ਕੀਤੀ ਜਾਂਦੀ ਹੈ । ਜਿਥੋਂ ਤਕ ਮੌਜੂਦ ਹੈ ਉਸਦਾ ਸਮਝਣਾ ਤੇ ਹਲ ਲਭਣਾ ਆਪਦਾ ਕੰਮ ਹੁੰਦਾ ਹੈ । ਜੇਕਰ create ਕੀਤੀ ਜਾਂਦੀ ਹੈ ਤਾਂ ਉਸ ਦਾ ਡਟ ਕੇ ਮੁਕਾਬਲਾ ਕਰੋ ਅਸੀਂ ਨਾਲ ਹਾਂ । ਮੇਰੀ ਖੁਸ਼ਕਿਸਮਤੀ ਹੈ ਕਿ ਅਜ ਹੁਣ ਇਥੇ ਚੀਫ਼ ਮਨਿਸਟਰ ਸਾਹਿਬ ਅਤੇ ਰਾੜੇਵਾਲਾ ਸਾਹਿਬ ਬੈਠੇ ਹੋਏ ਹਨ । ਤੇ ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਕਾਸ਼ਤਕਾਰ ਚਾਹੇ ਜ਼ਮੀਨ ਦਾ ਮਾਲਿਕ ਹੈ ਜਾਂ ਨਹੀਂ ਉਹ food ਪੈਦਾ ਕਰਦਾ ਹੈ ਅਤੇ ਪੰਜਾਬ ਲਈ ਹੀ ਨਹੀਂ ਕਰਦਾ ਸਾਰੇ ਦੇਸ਼ ਲਈ ਕਰਦਾ ਹੈ । ਉਹ ਪੰਜਾਬ ਦੀ ਰੀੜ ਦੀ ਹਡੀ ਹੈ । ਜੋ ਕੁਝ ਤੁਸੀਂ ਉਨ੍ਹਾਂ ਨੂੰ ਆਖਿਆ ਉਨ੍ਹਾਂ ਨੇ ਸੱਤਵਚਨ ਕਿਹਾ ਤੇ ਉਸਨੂੰ ਹਮੇਸ਼ਾ ਮੰਨਦੇ ਰਹੇ ਹਨ ਅਤੇ ਮੈਨੂੰ ਪੂਰੀ ਆਸ ਹੈ ਕਿ ਉਹ ਮੰਨਦੇ ਰਹਿਣਗੇ । ਮੇਰਾ ਭਾਵ ਦਿਹਾਤੀ ਜਨਤਾ ਤੋਂ ਹੈ । ਜਿਹੜੀ ਗੱਲ ਤੁਸੀਂ ਉਨ੍ਹਾਂ ਨੂੰ

ਕਦੇ ਵੀ ਕਹੀ ਉਨ੍ਹਾਂ ਨੇ ਉਸ ਨੂੰ ਠੀਕ ਹੀ ਕਿਹਾ ਅਤੇ ਹਕੂਮਤ ਦਾ ਹਰ ਸਮੇਂ ਤੇ ਸਾਥ ਦਿਤਾ। ਇਸ ਲਈ ਮੇਰੀ ਅਰਜ਼ ਹੈ ਕਿ ਅਜਿਹੀਆਂ ਚੀਜ਼ਾਂ ਉਨ੍ਹਾਂ ਦੇ ਮਨ ਵਿਚ ਪੈਦਾ ਨਹੀਂ ਹੋਣ ਦੇਣੀਆਂ ਚਾਹੀਦੀਆਂ ਕਿ ਉਹ ਕਹਿਣ ਕਿ ਸਾਡਾ ਹਤੈਸ਼ੀ ਕਾਂਗਰਸ ਸਰਕਾਰ ਤੋਂ ਇਲਾਵਾ ਕੋਈ ਹੋਰ ਹੈ। ਜੇਕਰ ਉਹ ਸਹੀ ਮਾਅਨਿਆਂ ਵਿਚ ਤਕਲੀਫ਼ ਮਹਿਸੂਸ ਕਰਦੇ ਹਨ ਤਾਂ ਉਹ ਦੂਰ ਕਰਨੀ ਚਾਹੀਦੀ ਹੈ। ਉਹ ਅਜ ਸਮਝਦੇ ਹਨ ਕਿ ਇਹ betterment levy ਉਨ੍ਹਾਂ ਦੇ ਸਿਰ ਤੇ ਬੜਾ ਭਾਰੀ ਭਾਰ ਹੈ ਅਤੇ ਉਹ 170 ਕਰੋੜ ਰੁਪਏ ਦਾ ਭਾਰ ਚੁਕਣ ਦੇ ਕਾਬਿਲ ਨਹੀਂ ਹਨ, ਪੰਜਾਬ ਦੇ ਕਿਸਾਨ ਦੀ ਇਤਨੇ ਭਾਰ ਨਾਲ ਕਮਰ ਟੁਟ ਜਾਵੇਗੀ। ਅਸੀਂ ਉਨ੍ਹਾਂ ਦੇ ਪਾਸ ਰਹਿੰਦੇ ਹਾਂ ਅਤੇ ਮਹਿਸੂਸ ਕਰਦੇ ਹਾਂ ਕਿ ਉਨ੍ਹਾਂ ਦੀਆਂ ਬਹੁਤ ਗੱਲਾਂ ਸਚੀਆਂ ਹਨ। ਜੇਕਰ ਤੁਸੀਂ ਉਸਨੂੰ ਖਾਦ 34 ਰੁਪਏ ਦੀ ਬਜਾਏ 38 ਰੁਪਏ ਦਿਉ ਤਾਂ ਉਹ ਆਪਣੇ ਕੋਲੋਂ ਪਾਵੇ, ਬੀਜ ਮਹਿੰਗਾ ਕਰ ਦਿਉ ਤਾਂ ਉਹ ਆਪਣੇ ਪੱਲੇ ਤੋਂ ਪਾਵੇ ਅਤੇ electricity duty ਵਧਾ ਦਿਉ ਤਾਂ ਵੀ ਉਹ ਆਪਣੇ ਕੋਲੋਂ ਪਾਵੇ। ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਸਾਨ ਅਤੇ ਕਾਰਖਾਨੇ ਵਾਲਿਆਂ ਵਿਚ ਬਹੁਤ ਭਾਰੀ ਫਰਕ ਹੈ। ਜੋ ਟੈਕਸ ਜਾਂ duty ਜ਼ਿਮੀਂਦਾਰ ਤੇ ਲਗਦੀ ਹੈ ਉਸ ਨੂੰ ਉਹ ਖੁਦ ਦਿੰਦਾਂ ਹੈ and he cannot transfer the incidence of tax on to the consumers. ਜੇਕਰ ਕਿਸੇ ਫੈਕਟਰੀ ਕਾਰਖਾਨੇ ਵਾਲੇ ਤੇ ਟੈਕਸ ਲਗਦਾ ਹੈ ਤਾਂ ਉਹ ਉਸ ਨੂੰ ਆਪਣੇ ਪੱਲੇ ਤੋਂ ਨਹੀਂ ਦਿੰਦਾ but he passes it on to the consumers. ਲੇਕਿਨ ਕਿਸਾਨ ਦੇ ਅਖਤਿਆਰ ਵਿਚ ਇਹ ਚੀਜ਼ ਨਹੀਂ ਕਿ ਆਪਣਾ ਭਾਰ ਕਿਸੇ ਹੋਰ ਦੇ ਸਿਰ ਤੇ ਸੁਟ ਦੇਵੇ। ਜੇਕਰ ਉਸ ਦੀ ਕਣਕ ਮੰਡੀ ਵਿਚ 20 ਰੁਪਏ ਮਣ ਵਿਕਦੀ ਹੈ ਤਾਂ ਉਸ ਨੂੰ ਵੇਚਣ ਦਾ ਅਖਤਿਆਰ ਨਹੀਂ ਹੈ। ਮੇਰੇ ਇਹ ਕਮਿਊਨਿਸਟ ਦੋਸਤ ਇਨ੍ਹਾਂ ਗੱਲਾਂ ਨੂੰ exploit ਕਰਦੇ ਹਨ। ਇਕ ਪਾਸੇ ਤਾਂ ਇਹ ਸ਼ੋਰ ਪਾਉਂਦੇ ਹਨ ਕਿ ਬੜੀ ਮਹਿੰਗੀ ਕਣਕ ਵਿਕ ਰਹੀ ਹੈ ਅਤੇ ਦੂਜੇ ਪਾਸੇ ਜਾਕੇ ਕਹਿੰਦੇ ਹਨ ਕਿ ਵੇਖੋ ਸਰਕਾਰ ਨੇ ਤੁਹਾਡੀ ਆਪਣੀ ਪੈਦਾ ਕੀਤੀ ਹੋਈ ਫਸਲ ਦੇ ਮੁਲ ਤੇ ਕੰਟਰੋਲ ਕਰ ਦਿਤਾ ਹੈ। (ਹਾਸਾ) ਖਾਦ ਮਹਿੰਗੀ ਹੋ ਗਈ ਤਾਂ ਜ਼ਿਮੀਂਦਾਰ ਨੇ ਜਾਕੇ ਚੁਪ ਚੁਪੀਤੇ ਖਰੀਦ ਲਈ, ਲੋਹਾ ਮਹਿੰਗਾ ਹੋ ਗਿਆ ਤਾਂ ਖਰੀਦ ਲਿਆ, ਕਪੜਾ ਮਹਿੰਗਾ ਹੋ ਗਿਆ ਤਾਂ ਖਰੀਦ ਲਿਆ ਗਰਜ਼ੇਕਿ ਜਦੋਂ ਵੀ ਕੋਈ ਉਸਦੀ ਵਰਤਣ ਵਾਲੀ ਚੀਜ਼ ਮਹਿੰਗੀ ਹੁੰਦੀ ਹੈ ਉਹ ਬਰਦਾਸ਼ਤ ਕਰਦਾ ਹੈ ਅਤੇ ਕਦੇ ਕੋਈ agitation ਨਹੀਂ ਹੋਈ। ਮੈਨੂੰ ਨਹੀਂ ਯਾਦ ਕਿ ਕਮਿਊਨਿਸਟਾਂ ਨੇ ਇਸ ਗੱਲ ਤੇ ਵੀ ਕਦੇ ਮੋਰਚਾ ਲਾਇਆ ਹੋਵੇ ਕਿ ਕਿਸਾਨ ਦੇ means of production ਮਹਿੰਗੇ ਹੋ ਗਏ ਹਨ। ਸਪੀਕਰ ਸਾਹਿਬ, ਜਦੋਂ ਵੀ ਉਹ ਜਾਕੇ ਮੰਡੀ ਵਿਚ ਆਪਣੀ ਚੀਜ਼ ਵੇਚਦਾ ਹੈ ਤਾਂ ਵੀ ਕੋਈ ਹੋਰ ਉਸਦਾ ਭਾਉ ਕਰਦਾ ਹੈ ਅਤੇ ਜਦੋਂ ਉਹ ਕੁਝ ਲੈਣ ਜਾਂਦਾ ਹੈ ਤਾਂ ਵੀ ਭਾਉ ਕਰਨ ਵਾਲਾ ਕੋਈ ਹੋਰ ਹੀ ਹੁੰਦਾ ਹੈ। (ਘੰਟੀ) ਬਸ ਜੀ ਸਿਰਫ ਇਕ ਦੋ ਮਿੰਟ ਦਿਉ। ਅਜ ਇਹ ਕਿਸਾਨ ਸਾਰੇ ਹਿੰਦੁਸਤਾਨ ਲਈ ਅਨਾਜ ਪੈਦਾ ਕਰ ਰਿਹਾ ਹੈ ਅਤੇ ਇਸ ਅੰਨ ਸੰਕਟ ਨੂੰ ਟਾਲਣ ਵਿਚ ਮਦਦ ਕਰ ਰਿਹਾ ਹੈ। ਜੇਕਰ ਤੁਸੀਂ ਚਾਹੁੰਦੇ ਹੋ ਕਿ ਉਹ ਇਸ ਤਰ੍ਹਾਂ ਕਰੇ ਤਾਂ ਉਸਨੂੰ ਕੁਝ ਹੌਸਲਾ ਦਿਉ and I have to request you to have some soft corner for him. ਮੈਂ ਇਸ ਗੱਲ ਨੂੰ ਇਥੇ ਹੀ ਛਡਣਾ ਨਹੀਂ ਚਾਹੁੰਦਾ। ਮੈਂ ਕੇਂਦਰੀ ਸਰਕਾਰ ਅੱਗੇ ਵੀ ਅਪੀਲ ਕਰਦਾ ਹਾਂ ਅਤੇ ਮੈਂ ਸਮਝਦਾ ਹਾਂ ਕਿ ਉਹ ਜ਼ਰੂਰ ਇਮਦਾਦ ਦੇਵੇਗੀ। ਕੇਂਦਰੀ ਸਰਕਾਰ ਨੇ ਜੋ ਸਾਨੂੰ ਕਰਜ਼ਾ ਦਿਤਾ ਹੈ ਉਸਤੇ ਦਸਤਖ਼ਤ ਹੋਏ ਹਨ ਅਤੇ ਅਸੀਂ ਉਹ ਬਮੈ ਸੂਦ ਵਾਪਸ ਕਰਨਾ ਹੈ।

[ਸਰਦਾਰ ਅਜਮੇਰ ਸਿੰਘ]
We have to clear that debt. ਲੇਕਿਨ ਇਸ ਬਾਰੇ ਮੈਂ ਇਕ ਅਰਜ਼ ਜ਼ਰੂਰ ਕਰਨੀ ਚਾਹੁੰਦਾ ਹਾਂ । ਜੇਕਰ Central Government ਬਾਹਰਲੇ ਮੁਲਕਾਂ ਦੇ ਅਨਾਜ ਨੂੰ subsidize ਕਰ ਸਕਦੀ ਹੈ, Sugar Industry ਨੂੰ subsidize ਕਰ ਸਕਦੀ ਹੈ, ਕਪੜੇ ਦੇ ਕਾਰਖਾਨਿਆਂ ਨੂੰ subsidize ਕਰ ਸਕਦੀ ਹੈ ਅਤੇ ਹੋਰ ਅਜਿਹੀਆਂ ਚੀਜ਼ਾਂ subsidize ਕਰ ਸਕਦੀ ਹੈ ਤਾਂ ਸਾਡੀ ਇਕ ਅੱਧੀ ਚੀਜ਼ ਹੀ subsidize ਕਰ ਦਿਉ । ਮੈਂ ਚਾਹੁੰਦਾ ਹਾਂ ਕਿ Central Government ਇਸ ਭਾਰੀ ਰਕਮ ਵਿਚ ਸਾਨੂੰ ਘਟੋ ਘਟ 25, 30 ਕਰੋੜ ਰੁਪਿਆ ਜ਼ਰੂਰ subsidize ਕਰੇ । (loud cheers) ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜਿਸ ਤਰ੍ਹਾਂ ਇਕ ਪਿਉ ਆਪਣੇ ਪੁੱਤ ਨੂੰ ਪੈਸੇ ਦੇ ਦਿੰਦਾ ਹੈ ਅਤੇ ਜੇ ਉਹ ਲਾਇਕ ਹੋਇਆ ਤਾਂ ਉਸਨੇ waste ਨਾ ਕੀਤੇ ਹੋਣ ਉਸੇ ਤਰ੍ਹਾਂ ਅਸੀਂ ਵੀ ਇਹ ਪੈਸੇ ਲੈਕੇ ਜਾਇਜ਼ ਇਸਤੇਮਾਲ ਵਿਚ ਲਿਆਂਦੇ ਹਨ ਅਤੇ ਉਸ ਨਾਲ ਭਾਖੜਾ ਡੈਮ ਵਰਗਾ ਇਕ ਅਜੂਬਾ ਇਸ ਦੁਨੀਆਂ ਵਿਚ ਖੜਾ ਕੀਤਾ ਹੈ (hear, hear.) ਜਿਸ ਨੂੰ ਵੇਖਣ ਲਈ ਬਾਹਰਲੇ ਮੁਲਕਾਂ ਵਿਚੋਂ ਬੜੇ ਬੜੇ ਮਹਾਨ ਵਿਆਕਤੀ ਆਉਂਦੇ ਹਨ ਅਤੇ ਸਾਡਾ ਨਾਂ ਉਚਾ ਕਰਦੇ ਹਨ । ਤੁਸੀਂ ਗਿਣਤੀ ਕਰਕੇ ਵੇਖ ਲਉ ਕਿ ਕਿਤਨੇ ਲੋਕ ਬਾਹਰੋਂ ਆਉਂਦੇ ਹਨ, ਕਿਤਨੀ ਦਫਾ ਮਨਿਸਟਰ ਸਾਹਿਬਾਨ ਉਥੇ reception ਲਈ ਜਾਂਦੇ ਹਨ, ਕਿਤਨੀ ਪੁਲਿਸ ਇੰਤਜ਼ਾਮ ਲਈ ਜਾਂਦੀ ਹੈ ਅਤੇ ਕਿਤਨਾ ਖਰਚ ਉਨ੍ਹਾਂ ਦੇ ਆਉਣ ਜਾਣ ਤੇ ਸਰਕਾਰ ਬਰਦਾਸ਼ਤ ਕਰਦੀ ਹੈ । ਸਪੀਕਰ ਸਾਹਿਬ, ਮੈਂ ਲੋਕਾਂ ਨੂੰ ਬਾਗ਼ੀ ਨਹੀਂ ਕਰਨਾ ਚਾਹੁੰਦਾ ਕਿ ਤੁਸੀਂ ਇਹ ਰੁਪਿਆ levy ਦਾ ਨਾ ਦਿਉ । ਮੈਂ ਆਪਣੀ ਸਰਕਾਰ ਅੱਗੇ ਅਪੀਲ ਕਰਾਂਗਾ ਕਿ ਜਿਸ ਤਰ੍ਹਾਂ ਬਾਹਰਲੇ ਮੁਲਕਾਂ ਤੋਂ ਆਏ ਅਨਾਜ ਨੂੰ 4, 5 ਰੁਪਏ ਮਣ ਦੇ ਹਿਸਾਬ ਨਾਲ subsidize ਕਰਦੇ ਹੋ ਇਸੇ ਤਰ੍ਹਾਂ ਇਥੇ ਆਪਣੇ ਘਰ ਵਿਚ ਵੀ ਕਰੋ ਤਾਕਿ ਲੋਕਾਂ ਦਾ ਹੌਸਲਾ ਬਣਿਆ ਰਹੇ ਅਤੇ ਜੇਕਰ ਫੇਰ ਛੀਨਾ ਸਾਹਿਬ ਲੋਕਾਂ ਕੋਲ ਝੰਡਾ ਲੈਕੇ ਜਾਣ ਤਾਂ ਉਹ ਦਰਵਾਜ਼ੇ ਬੰਦ ਕਰ ਲੈਣ (ਹਾਸਾ) । ਲੋਕ ਇਨ੍ਹਾਂ ਨੂੰ ਬਿਲਕੁਲ ਨਹੀਂ ਚਾਹੁੰਦੇ ਹਨ। ਉਹ ਸਮਝਦੇ ਹਨ ਕਿ ਇਨ੍ਹਾਂ ਦੇ ਝੰਡੇ ਤੇ ਗੱਲਾਂ sugar coated ਹਨ ਅਤੇ ਇਹ ਸਾਨੂੰ ਕਿਸੇ ਹੋਰ ਮੁਲਕ ਦੇ ਪਾਸ ਲੈ ਜਾਣਾ ਚਾਹੁੰਦੇ ਹਨ । ਇਸ ਲਈ ਮੈਂ ਅਰਜ਼ ਕਰਦਾ ਹਾਂ ਕਿ ਆਉ ਦੋ ਚਾਰ ਦਿਨ ਮਿਲ ਕੇ ਸਿਰ ਜੋੜ ਕੇ ਬੈਠੀਏ ਅਤੇ ਇਨ੍ਹਾਂ ਦੋਵਾਂ ਮਸਲਿਆਂ ਦਾ ਹਲ ਲਭੀਏ ਅਤੇ ਇਧਰ ਉਧਰ ਤੋਂ ਰੁਪਿਆ ਇਕੱਠਾ ਕਰਕੇ, ਕੁਝ ਲੋਕਾਂ ਤੋਂ ਲੈਕੇ, ਕੁਝ ਇਸ ਸਰਕਾਰ ਤੋਂ ਲੈਕੇ ਤੇ ਕੁਝ ਕੇਂਦਰ ਤੋਂ ਲੈਕੇ ਹਿਸਾਬ ਖਤਮ ਕਰੀਏ, so that these people should not take advantage of the illiterate masses as they are proposing to. ਇਨ੍ਹਾਂ ਕਾਮਰੇਡਾਂ ਨੇ ਇਸ ਵਕਤ ਆਪਣਾ ਸਾਰਾ ਜ਼ੋਰ ਲਗਾਇਆ ਹੋਇਆ ਹੈ । ਇਹ ਲੋਕਾਂ ਦੀ ਬਦਕਿਸਮਤੀ ਹੈ ਕਿ ਇਕ ਤਾਂ ਲੋਕ ਸੰਕਟ ਵਿਚ ਪਏ ਹੋਏ ਹਨ ਅਤੇ ਉਨ੍ਹਾਂ ਦੇ ਪੇਟ ਭੁਖੇ ਹਨ ਅਤੇ ਦੂਜੇ ਪਾਸੇ ਇਨ੍ਹਾਂ ਨੇ ਆਪਣਾ ਜ਼ੋਰ ਲਗਾਇਆ ਹੋਇਆ ਹੈ ਕਿਉਂਕਿ ਇਹ ਚਾਹੁੰਦੇ ਹਨ make hay while the sun shines. ਇਹ ਲੋਕਾਂ ਦੀਆਂ ਤਕਲੀਫਾਂ ਤੋਂ ਫਾਇਦਾ ਉਠਾ ਕੇ ਲਾਲ ਝੰਡੇ ਲੈ ਕੇ ਉਨ੍ਹਾਂ ਪਾਸ ਜਾਂਦੇ ਹਨ ਤਾਕਿ ਸਾਡੇ ਜੈ ਜੈ ਕਾਰ ਹੋਣ । ਲੇਕਿਨ ਮੈਂ ਕਹਿੰਦਾ ਹਾਂ ਕਿ ਇਹ ਗਲ ਨਹੀਂ ਹੋਵੇਗੀ । ਅਗਰ ਅਸੀਂ ਗਲਤੀ ਕਰਾਂਗੇ ਤਾਂ ਹੀ ਇਹ ਫਾਇਦਾ ਉਠਾਉਣਗੇ ਜੇਕਰ ਅਸੀਂ ਆਪਣੇ ਕਰਤਬਾਂ ਨੂੰ ਠੀਕ ਰਖਾਂਗੇ ਤਾਂ ਮੈਂ ਸਮਝਦਾ ਹਾਂ ਜਿਹੜੇ ਕਾਂਡ ਇਨ੍ਹਾਂ ਨੇ ਛੇੜ ਰਖੇ ਹਨ ਉਹ ਨਹੀਂ ਚਲਣਗੇ । ਇਤਨੀ ਬੇਨਤੀ ਕਰਕੇ ਮੈਂ ਆਪਦਾ ਸ਼ੁਕਰੀਆ ਅਦਾ ਕਰਦਾ ਹਾਂ ਕਿ ਆਪ ਨੇ ਵਕਤ ਦਿਤਾ ਹੈ ।

**डाक्टर बलदेव प्रकाश** (अमृतसर सिटी, पूर्व) : जनाब स्पीकर साहिब,....

**श्री अध्यक्ष** : आप ज़रा सा ठहर जाएं। कई मैम्बर साहिबान ने कहा है और Press Gallery के President साहिब ने भी कहा है कि एक पार्टी एम० एल० ए० होस्टल में है इसलिए हाउस 6 बजे adjourn कर दिया जाए। मैंने इसको agree कर लिया है और यह जो वक्त होगा वह किसी दूसरी sitting में adjust कर लेंगे। (Just a minute please. Several hon. Members of this House as well as the President of the Press Gallery approached me that the House may be adjourned at 6 p.m. instead of 6-30 p.m. to-day because there has been arranged a party in M.L.As' hostel. This I agreed. As for this curtailment of the time I would try to adjust it in some other sitting.)

**डाक्टर बलदेव प्रकाश** : जनाब स्पीकर साहिब, गवर्नर साहिब के वक्तव्य के ऊपर जो धन्यवाद का प्रस्ताव पेश किया गया है, उस पर बोलने के लिए में खड़ा हुआ हूं। इस दो दिन की बहस के दौरान बहुत सी समस्याएं हाउस के सामने आईं लेकिन एक बात से दु:ख होता है कि घूम-फिर कर बहस हमारे मुख्य मंत्री के ऊपर ही आती रही है। यहां पर यह बताने की कोशिश की गई कि जो इल्ज़ामात मंत्रियों के ऊपर लगाए जाते हैं वह destructive किस्म की criticism के अन्दर आते हैं। और यहां पर यह भी कहा गया है कि मुख्य मंत्री का यह कार्य नहीं है कि वह moral preach करें या कोई इस के लिए डिपार्टमेंट खोलें। मैं हाउस के सामने यह बात बड़े ज़ोर से कहना चाहता हूं कि हमारे सूबे में कितनी गड़बड़ी मची हुई है और उस गड़बड़ी के ज़िम्मेदार हमारे हाउस के वज़ीर साहिबान हैं। और इस लिए जो भी criticism करना पड़े मैं समझता हूं कि यह constructive criticism है न कि destructive। अगर प्रदेश में immorality बढ़ती जाती है, तो उनका यह भी कर्तव्य हो जाता है कि वह morality भी preach करें चाहे इसके लिए फिर उन्हें घर घर में ही क्यों न जाना पड़े। और आवश्यकता पड़े तो एक विभाग भी इस उद्देश्य के लिए खोला जा सकता है।

यहां पर कुछ facts and figures हमारे सामने आए हैं जिन में यह बताया गया है कि corruption दूर करने के लिए इतने आफीसर्स को निकाला गया है। लेकिन मैं इसके साथ ही यह बताना चाहता हूं कि पंजाब की जनता के सामने एक यह भी तथ्य आया है कि हाई कमांड ने मुख्य मंत्री के खिलाफ आवाज़ बुलन्द करने के उपलक्ष्य में जनता को यह कहा कि मुख्य मंत्री की honesty पर तो किसी किस्म का शक नहीं हो सकता लेकिन उनके रिश्तेदारों ने, उनके सुपुत्र महोदय ने उनकी powers को misuse किया है। यह जनाब हाई कमांड का फैसला हुआ है। अब यह बताइए कि जहां पर इस प्रकार का आरोप मुख्य मंत्री के ऊपर हो और जिसको हाई कमांड ने स्वीकार किया हो तो फिर उस प्रदेश का Anti-Corruption विभाग क्या कर सकता है? और जब यह चीज़ हाई कमांड से स्वीकृत हो चुकी है तो क्या मुख्य मंत्री का यह फर्ज़ नहीं

[डाक्टर बलदेव प्रकाश]

था कि जहां जहां misuse हुआ है चाहे वह लाइसेंस हों या मोटरों के रूट परमिट हों उसके लिए कोई enquiry बिठा देते ? और जिन दोस्तों ने और जिन रिश्तेदारों ने जो चीज़ें गैर कानूनी की हैं उनको prosecute किया जाता। अगर लोग यह कहें कि हमारे सूबे में corruption इन इन कारणों से है और उसके जिम्मेदार फलां फलां शख्श हैं तो मैं समझता हूं कि constructive criticism है। यह कहा जाता है कि पंजाब के दो delegations बाहर गए और एक delegation में मुख्य मंत्री का जवाई चला गया, दूसरे में एक भतीजा चला गया। यह इस किस्म के आरोप हैं जो जनता की तरफ से और यहां तक कि treasury benches की तरफ से लगाए जाते हैं।

गवर्नर महोदय ने अपने वक्तव्य में यह कहा है कि Anti Corruption Department ने यह काम किया है, वह काम किया है। लेकिन मैं यह कहना चाहता हूं कि Anti Corruption Department उस वक्त तक ठीक ढंग से काम नहीं कर सकता जब तक कि हमारा मंत्रिमंडल ठीक नहीं होता।

If the King connives at an injustice to the extent of procuring half an egg, his soldiery would freely roast a thousand fowls, of course illegally obtained.

अगर मुख्य मन्त्री की तरफ से या मंत्रिमंडल की तरफ से कोई चीज़ नाजायज़ होती है तो फिर हमें किसी अफसर पर कोई गिला नहीं करना चाहिए। चाहे फिर सारे ही अफसरों से लेकर subordinate तक भी corrupt क्यों न हों हम ऐसी हालत में कोई गिला नहीं कर सकते।

जब यहां पंजाब में गवर्नर महोदय तशरीफ लाए तो इसलिए नहीं कि यहां पर कोई नीति की समस्या थी और उस नीति को उन्हें दुरुस्त करना था। यहां पर तो एक ऐसी महत्वपूर्ण समस्या थी जो हमारे मुख्य मंत्री के कारनामों के कारण पैदा हुई हुई थी और जब तक यह समस्या ठीक नहीं होती तब तक पंजाब में कोई improvement नहीं हो सकती। यहां पर इस सूबे के अन्दर एक भयंकर political corruption चल रही है जिसके अन्दर अफसर शामिल हैं, services के लोग शामिल हैं और वज़ीरों के मित्रगण शामिल हैं। लेकिन जब कोई बात कही जाती है तो कहा यह जाता है कि हमने भाखड़ा डैम बनवा दिया है और जो एक बड़ा भारी काम है इसलिए लोगों को छोटी बातों की तरफ ध्यान नहीं देना चाहिए। मैं समझता हूं कि ऐसा कह के सरकार अपना पूरा फर्ज़ अदा नहीं कर रही है।

खाद्य समस्या के सम्बन्ध में भी बहुत सी बातें यहां पर आई हैं। मैं उसको इसलिए touch नहीं करना चाहता कि हो सकता है उस पर पूरी debate हो। मैं तो सिर्फ एक policy matter ही रखना चाहता हूं। हमारे गवर्नर महोदय ने भाखड़ा डैम की बड़ी तारीफ की है और आने वाले समय के लिए prosperity की बड़ी बड़ी बातें कही हैं और कहा है कि यह करेंगे वह करेंगे। मैं समझता हूं कि prosperity की बातें करना उस सूबे के अन्दर एक मखौल है जहां पर कि हमारी माताओं को और बहनों को आटा लेने के लिए गलियों में लाइन लगा कर घंटों खड़े रहना

पड़ता है । यह जनता के साथ मखौल है --- जहां पर भाखड़ा डैम का नाम ले ले कर हर बात को justify किया जाता है । भाखड़ा डैम तो 10 साल से बन रहा है और 5 साल और लगेंगें । तो क्या उस वक्त तक सरकार के लिए और कोई काम करने को नहीं है ? क्या सरकार की छुट्टी है उस वक्त तक? क्या उस वक्त तक law and order खराब बना रह सकता है, corruption चलती रह सकती है और हर बात में लूट मचाई जा सकती है, सिर्फ इसलिए कि भाखड़ा डैम बन रहा है ? यह बड़े दु:ख की बात है ।

हमारे इरीगेशन मिनिस्टर सरदार राड़ेवाला साहब ने एक रिपोर्ट पेश की उस में मैंने देखा कि एक High Power Committee ने 9 करोड़ रुपए की scrutiny की है, जिस में 50 लाख रुपए का excess expenditure दिखाया गया है जो कि नाजायज है । हो सकता है कि अभी कुछ और भी निकलेगा । इस बात की किस पर जिम्मेदारी है ? मैं पूछना चाहता हूं कि हमारा सूबा किस बात में तरक्की कर रहा है । गरीब जनता पर आये रोज़ टैक्स लगाये जा रहे हैं । गरीबों का खून चूस कर रुपया इकट्ठा किया जा रहा है । इस neglect और dishonesty के कारण हमारा सूबा बरबाद हुआ । मंत्रिमंडल अपना फर्ज़ अदा नहीं करता । 50 लाख का excess थोड़ी सी रकम पर निकला और रिपोर्ट में कह दिया कि गलत स्थान पर लगाया गया ? गवर्नमैण्ट को चाहिए कि अफसरों की promotion करते वक्त ज़रा एहतियात से काम लिया करे और favouritism न किया करे । हम किस पर जिम्मेदारी लगाएं ? जनता किस से पूछे कि 50 लाख रुपया कहां गया ? गवर्नमैण्ट कहती है कि हम भाखड़ा डैम बना रहे हैं इस लिये इस के मुतअल्लिक अगर कोई भी criticism हुआ तो उसे हम destructive criticism कहेंगे । Food के बारे में यह कहते हैं कि भाखड़ा डैम बन गया तो सारी समस्या हल हो जायेगी लेकिन ज्यूं २ भाखड़ा डैम बन रहा है समस्याएं बढ़ती जा रही हैं । फिर तजवीज़ पेश की जाती है कि foodgrains की महंगाई के लिये State Trading करें हमारी सरकार गंदम का व्यापार करेगी, foodgrains का व्यापार करेगी । मैं हाउस को बताना चाहता हूं कि इस से पहले भाखड़ा डैम का काम जिस efficiency से हो रहा है उस का record हमारे सामने है और अगर इसी तरह से दूसरे महकमों की efficiency का ख्याल रखें तो हम इस नतीजे पर पहुंचेंगे कि हमारी सरकार food trading के बिल्कुल नाकाबिल है । मैं गवर्नमैण्ट को चेतावनी देना चाहता हूं कि अगर उस ने यह adventure किया तो यह mis-adventure होगा । It will be a complete failure. अगर हालात ऐसे हों कि अफसरों में corruption, subordinates में corruption, नौकरियों में favouritism और कोटे और permits भी अपने रिश्तेदारों में बांटे जाते हों तो मैं दावे से कह सकता हूं कि इस में भी कामयाबी का इमकान दिखाई नहीं देता ।

दूसरी बात मैं यह अर्ज़ करना चाहता हूं कि जैसा गवर्नर साहिब ने एक दफा फरमाया था, आयंदा के लिये Partap Singh and Co. आप को आटा दिया करेगी । अमृतसर में

[डाक्टर बलदेव प्रकाश]

Co-operative Society बनी लेकिन हमारे चीफ मिनिस्टर सरदार प्रताप सिंह के सुपुत्रों ने उसे fail कर दिया। मैं समझता हूं कि State Trading से या co-operative farming से हमारी समस्याएं हल नहीं हो सकतीं। Co-operative farming का इतिहास हमारे सामने है। वहां एक किस्म की धांधली मची हुई है और रुपया बरबाद किया जा रहा है। आज हम co-operative farming कर के अन्न की समस्या को हल नहीं कर सकते। एक तरीका है कि हम intensive cultivation करें, सरकार किसानों को resourceful बनाए, अच्छा बीज दे, उन्हें ज़मीनों का मालिक बनाए ताकि उन के दिल में incentive पैदा हो और वे दिल लगा कर काम करें। Co-operative काम जहां २ हुआ है सिवाय failure के कोई नतीजा नहीं निकला।

इस के अलावा, स्पीकर साहिब, Law and Order के बारे में बहुत सी बातें इस हाउस में कही गई हैं। इस के मुतअल्लिक मैं इतनी अर्ज़ करना चाहता हूं। अभी पिछले ही दिनों जन संघ के जनरल सैक्रेटरी यज्ञदत्त पर गुरदासपुर में मुकदमा चलाया गया कि उन्होंने सरकार के विरुद्ध बड़ी सख्त speech की है। मुकदमे की समायत के दौरान में मैजिस्ट्रेट ने उस सिपाही से पूछा जिस ने कि speech record की थी "क्या तुम ने यह speech record की थी?" सिपाही बोला "जी हां" फिर मैजिस्ट्रेट कहने लगा अच्छा, मैं बोलता हूं तुम record करो लेकिन, स्पीकर साहिब आप हैरान होंगे कि वह सिपाही दो लफज़ भी record न कर सका। मैजिस्ट्रेट ने इसी ground पर उसे रिहा कर दिया। यह बात उदाहरण है कि किस तरह पंजाब के अन्दर झूठे case बनाए जाते हैं। किस तरह से political opponents को दबाने के लिये तरीके अख्तियार किये जाते हैं। यह हमारे सूबे में Law and Order की हालत है। मलौट मण्डी में food shortage के सिलसिले में procession निकलते हैं और उन्हें गिरफ्तार कर के 50,000 रुपये की ज़मानत मांगी जाती है। यह कहना पाप है कि हमें आटा मिलना चाहिये। यह है गवर्नमेंट का Law and Order. मुझ से पहले बोलने वाले माननीय सदस्य ने बहुत सी बातें हाउस के सामने रखीं कि किस तरह आज सूबे में Law and Order के नाम पर बद अमनी फैली हुई है। किसी जगह Law and Order दिखाई नहीं देता। Law and Order का यह मतलब है कि किसी तरीके से उन के धड़े की ताकत बहाल रहे। यह सब इस लिये धांधली सी मची हुई है। स्पीकर साहिब, मैं एक दो बातें और आप के गोश गुज़ार करना चाहता हूं। हम तरक्की इस मियार से देखते हैं कि गवर्नमैण्ट ने इतने हस्पताल खोल दिये हैं, इतनी buildings बना दी हैं। लेकिन तरक्की को इस नुक्ता निगाह से देखना बिल्कुल ग़लत है। देखना यह है कि ग़रीब लोगों को कितनी राहत मिली है। हस्पतालों में कितने मरीज़ शफायाब हुए हैं। बीमारी कितनी कम हुई है। हम देखते हैं कि ज्यों २ हमारी advancement हो रही है हमारा National character गिरता जा रहा है। हम तरक्की की बजाय गिरावट की तरफ जा रहे हैं। इस सिलसिले में मैं एक उदाहरण पेश करना चाहता हूं। Director of Health Services ने एक circular letter हस्पताल के डाक्टरों के नाम जारी किया है। इस letter

का न: 28933 है। बात यह है कि जब किसी हस्पताल में Typhoid का मरीज़ दाखिल होता है तो तीन चार रोज़ उस की diagnosis में लग जाते हैं। उसे कहा जाता है कि Choloromystine ला कर दी जाये। चूंकि इस दवाई की कीमत 15/20 रुपये होती है वह तीन चार दिन तक नहीं लाता। पांचवें दिन जब डाक्टर अपनी अलमारी देखता है तो वह दवाई पड़ी होती है। छटे रोज़ वह दवाई मरीज़ को दी जाती है लेकिन इतनी देर के बाद वह कारगर नहीं होती और सातवें रोज़ मरीज़ मर जाता है। इस से साफ ज़ाहिर होता है कि जनता के हित के लिये डाक्टर अपने हाथ पांव हिलाने के लिये तैयार नहीं और वह देखने की कोशिश नहीं करता कि मरीज़ के लिए हस्पताल में दवाई मौजूद है या नहीं। हर हस्पताल में यही हाल है। इस की वजह यह है कि हमारा National Character बुलंद नहीं। हम लोगों के सामने ideal पेश नहीं कर सके। हमारे मुख्य मन्त्री और मन्त्रिमंडल लोगों के सामने जीवन का आदर्श रखने में नाकाबिल और failure साबित हुए हैं। इस की वजह यह है कि हर एक अफसर के दिल में यह समाया हुआ है कि धन एकत्र हो कर मेरे घर आ जाए और मैं mill'onaire बन जाऊं। कई लोगों को अभी cinema houses के licences नहीं मिले लेकिन हमारे चीफ मिनिस्टर साहिब के लड़के का Cinema House चन्द दिनों में खड़ा हो गया है और pictures भी आनी शुरु हो गई हैं। खुदा की कुदरत है कि उस Cinema House का इफ्तताह "बाप बेटे" picture से हुआ जिस में Smuggling का नज़ारा पेश किया गया है (हंसी) हमें यह देखना है कि इलाज किस चीज़ का किया जाना चाहिये। चन्द अफसरों के खिलाफ enquiry कर लेने से या दो चार को हटा देने से यह समस्या हल नहीं होगी। समस्या की जो जड़ है जब तक उस पर ठीक तरीके से चोट नहीं लगाएंगे उस वक्त तक इस समस्या का संतोषजनक हल नहीं हो सकेगा। मेरे दोस्तों ने यह भी कह दिया कि इन हालात में मिनिस्टर साहिबान को अपना resignation दे देना चाहिये। लेकिन हम आज Ministers के attitude को देखते हैं तो हमें पता लगता है कि वे जनता की इस बात को मानने वाले नहीं हैं। (घंटी की आवाज़)

स्पीकर साहिब, हमारे सूबे के अंदर Municipal Committees में उर्दू की जगह पर. . .

**श्री अध्यक्ष**: ये बातें आप फिर किसी वक्त कह लेना। (The hon. Member may say these things at some other time.)

**ਸਰਦਾਰ ਰਾਜਿੰਦਰ ਸਿੰਘ** (ਸੰਗਰੂਰ) : ਮਾਨ ਯੋਗ ਸਪੀਕਰ ਸਾਹਿਬ, ਪਿਛਲੇ ਤਿੰਨਾਂ ਦਿਨਾਂ ਤੋਂ ਗਵਰਨਰ ਸਾਹਿਬ ਦੇ Address ਉਤੇ ਹਾਊਸ ਵਿਚ ਬਹਿਸ ਹੋ ਰਹੀ ਹੈ। ਇਹ ਜਿਹੜਾ Address ਹੈ ਇਸ ਵਿਚ ਸਰਕਾਰ ਦੇ ਪਿਛਲੇ ਸਾਲ ਦੇ ਕਾਰਨਾਮਿਆਂ ਦਾ ਜ਼ਿਕਰ ਹੈ। ਇਹ ਚੰਗੀ ਗੱਲ ਹੈ ਅਤੇ ਸਰਕਾਰ ਨੇ ਜਿਹੜੇ ਚੰਗੇ ਕੰਮ ਕੀਤੇ ਹਨ ਮੈਂ ਉਸ ਨੂੰ ਉਨ੍ਹਾਂ ਲਈ ਵਧਾਈ ਦਿੰਦਾ ਹਾਂ। ਪਰ ਚੰਗਾ ਹੁੰਦਾ ਜੇ ਕਰ ਗਵਰਨਰ ਸਾਹਿਬ ਸਰਕਾਰ ਦਾ ਅਗਲੇ ਸਾਲ ਦਾ ਪਰੋਗਰਾਮ ਵੀ ਦਸ ਦਿੰਦੇ ਕਿ ਅਗਲੇ ਸਾਲ ਵਿਚ ਸਾਡੀ

[ਸਰਦਾਰ ਰਾਜਿੰਦਰ ਸਿੰਘ]
ਸਰਕਾਰ ਕੀ ਕੀ ਕੰਮ ਕਰੇ ਗੀ ਅਤੇ ਜਿਹੜੇ ਮਸਲੇ ਪਿਛਲੇ ਸਾਲ ਵਿਚ ਪੈਦਾ ਹੋਏ ਸਨ ਉਨ੍ਹਾਂ ਦਾ ਮੁਕਾਬਲਾ ਸਾਡੀ ਸਰਕਾਰ ਕਿਵੇਂ ਕਰੇ ਗੀ ਤਾਂ ਜੋ ਉਹ ਫਿਰ ਪੈਦਾ ਨਾ ਹੋਣ ।

ਇਸ ਸੂਬੇ ਦੇ ਅੰਦਰ ਐਸ ਵੇਲੇ ਸਭ ਤੋਂ ਵੱਡਾ ਜਿਹੜਾ ਮਸਲਾ ਹੈ ਉਹ ਸੇਮ ਦਾ ਮਸਲਾ ਹੈ । ਇਸ ਦੇ ਕਾਰਨ ਇਵੇਂ ਮਾਲੂਮ ਹੁੰਦਾ ਹੈ ਕਿ ਕੁਝ ਸਾਲਾਂ ਦੇ ਬਾਅਦ ਸਾਰਾ ਪੰਜਾਬ ਇਕ ਝੀਲ ਬਣ ਜਾਏਗਾ । ਅਤੇ ਲੋਕ ਐਥੋਂ ਉਜੜਨੇ ਸ਼ੁਰੂ ਹੋ ਜਾਣ ਗੇ । ਕਈ ਇਲਾਕੇ ਅਜਿਹੇ ਹਨ, ਅਜਿਹੇ ਜ਼ਿਲੇ ਹਨ, ਅਜਿਹੇ tracts ਹਨ ਕਿ ਜਿਥੇ ਪਿਛਲੇ ਚਹੁੰ ਪੰਜਾਂ ਸਾਲਾਂ ਦੀ ਹੋਈ ਬਾਰਸ਼ ਦਾ ਪਾਣੀ ਅਜੇ ਤਕ ਖੜ੍ਹਾ ਹੈ । ਜਦੋਂ ਸਾਡੇ ਮੰਤਰੀ ਦੌਰੇ ਤੇ ਜਾਂਦੇ ਹਨ ਤਾਂ ਉਥੋਂ ਦੇ 60, 60, ਅਤੇ 70, 70 ਸਾਲਾਂ ਦੇ ਬੁੱਢੇ ਬਚਿਆਂ ਦੀ ਤਰ੍ਹਾਂ ਰੋਂਦੇ ਹਨ ਅਤੇ ਵਿਲਕਦੇ ਹਨ । ਉਹ ਕਹਿੰਦੇ ਹਨ ਕਿ ਸਾਨੂੰ ਇਥੋਂ ਉਠਾ ਕੇ ਕਿਸੇ ਹੋਰ ਸੂਬੇ ਵਿਚ ਭੇਜ ਦਿਉ । ਇਸ ਵੇਲੇ ਪੰਜਾਬ ਦਾ future ਇਸੇ ਗੱਲ ਉਪਰ depend ਕਰਦਾ ਹੈ ਕਿ ਇਸ ਨੂੰ water-logging ਦੀ ਮੁਸੀਬਤ ਤੋਂ ਬਚਾਇਆ ਜਾਵੇਂ—ਜਲਦੀ ਤੋਂ ਜਲਦੀ ਸੇਮ ਦੀਆਂ ਨਾਲੀਆਂ ਖੋਦ ਕੇ ਇਸ ਨੂੰ ਸੇਮ ਤੋਂ ਛੁਡਾਇਆ ਜਾਏ । ਸਾਡੇ ਸੂਬੇ ਦੀ economy agricultural economy ਹੈ । Majority of population ਖੇਤੀ ਕਰਦੀ ਹੈ । ਇਸ ਕਰ ਕੇ ਮੈਂ ਤੁਹਾਡੇ ਰਾਹੀਂ ਆਪਣੀ ਸਰਕਾਰ ਨੂੰ ਇਹ ਤਜਵੀਜ਼ ਪੇਸ਼ ਕਰਦਾ ਹਾਂ ਕਿ ਇਸ ਮਸਲੇ ਦਾ ਹਲ ਤਦ ਹੋਵੇਗਾ ਜੇ ਕਰ ਇਸ ਨੂੰ war level ਤੇ deal ਕੀਤਾ ਜਾਏ ਗਾ । ਪੰਜਾਬ ਗੌਰਮਿੰਟ ਦੇ ਸਾਰੇ ਮਹਿਕਮੇ ਹੋਰ ਸਾਰੇ ਕੰਮ ਛਡ ਕੇ ਇਸ ਕੰਮ ਵਲ ਆਪਣਾ ਧਿਆਨ ਦੇਣ। ਲੋਕਾਂ ਵਿਚ enthusiasm create ਕੀਤਾ ਜਾਵੇ । 25, 25 ਅਤੇ 30, 30 ਹਜ਼ਾਰ ਆਦਮੀਆਂ ਦੇ camp ਲਗਾਏ ਜਾਣ । ਲੋਕ ਪਿੰਡਾਂ ਵਿਚ ਦੂਸਰਾ ਕੰਮ ਛਡ ਕੇ ਦਿਨ ਰਾਤ ਲਗ ਕੇ ਸੇਮ ਦੀਆਂ ਨਾਲੀਆਂ ਪੁਟਣ । ਠੇਕੇਦਾਰਾਂ ਕੋਲੋਂ ਇਹ ਕੰਮ ਨਹੀਂ ਹੋ ਸਕਦਾ । ਸਾਨੂੰ ਚਾਹੀਦਾ ਹੈ ਕਿ ਅਸੀਂ ਦੂਸਰੇ ਮੁਲਕਾਂ ਦੇ ਤਜਰਬਿਆਂ ਤੋਂ ਫਾਇਦਾ ਉਠਾਈਏ । ਮੈਂ ਚੀਨ ਵਿਚ ਜਾ ਕੇ ਵੇਖਿਆ ਹੈ ਕਿ ਉਥੇ ਇਕ ਇਕ ਲੱਖ ਆਦਮੀ ਨੇ ਲਗ ਕੇ ਦਰਿਆਵਾਂ ਦੇ ਮੂੰਹ ਮੋੜ ਦਿਤੇ ਹਨ । ਜਿਹੜੇ ਕੰਮ ਦੂਸਰੇ ਮੁਲਕਾਂ ਦੇ ਲੋਕੀਂ ਕਰ ਸਕਦੇ ਹਨ ਉਹ ਹਿੰਦੁਸਤਾਨ ਦੇ ਲੋਕ ਵੀ ਕਰ ਸਕਦੇ ਹਨ । ਇਸ ਕਰਕੇ ਮੈਂ ਤੁਹਾਡੇ ਰਾਹੀਂ ਇਸ ਅਸੈਂਬਲੀ ਨੂੰ ਅਤੇ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜੇ ਕਰ ਇਸ ਸੂਬੇ ਦੇ ਲੋਕੀਂ ਉਜੜ ਗਏ ਤਾਂ ਉਸ ਦੀ ਜ਼ਿੰਮੇਂਵਾਰੀ ਇਨ੍ਹਾਂ ਉਤੇ ਹੀ ਹੋਵੇਗੀ ਕਿਉਂ ਕਿ ਇਹ ਮਸਲਾ ਬਹੁਤ ਭਿਆਨਕ ਅਤੇ ਖਤਰਨਾਕ ਸ਼ਕਲ ਅਖਤਿਆਰ ਕਰ ਚੁਕਿਆ ਹੈ ।

ਮਾਨ ਯੋਗ ਸਪੀਕਰ ਸਾਹਿਬ, ਅਗਲੀ ਗੱਲ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਚੰਗਾ ਹੁੰਦਾ ਜੇਕਰ ਗਵਰਨਰ ਸਾਹਿਬ ਆਪਣੇ Address ਵਿਚ Co-operative Farming ਤੇ emphasis ਦਿੰਦੇ ਜਿਸ ਦਾ ਕਿ ਨਾਅਰਾ ਸਾਡੇ ਦੇਸ਼ ਵਿਚ ਲਗਾਇਆ ਗਿਆ ਹੈ। ਚੰਗਾ ਹੁੰਦਾ ਜੇ ਕਰ ਉਹ ਇਸ ਗੱਲ ਨੂੰ ਖੋਲ੍ਹ ਕੇ explain ਕਰਦੇ ਜਿਸ ਤਰ੍ਹਾਂ ਕਿ ਰਾਜਸਥਾਨ ਦੇ ਗਵਰਨਰ ਨੇ ਆਪਣੀ ਸਰਕਾਰ ਦੇ ਬਾਰੇ ਵਿਚ ਦਸਿਆ ਹੈ ਕਿ ਅਗਲੇ ਸਾਲ ਦਾ ਸਾਰਾ ਜ਼ੋਰ co-operative farming ਉਤੇ ਹੋਵੇ ਗਾ । ਮੈਂ ਅਰਜ਼ ਕਰਾਂ ਕਿ ਲੋਕਾ ਦੇ ਮਨਾਂ ਵਿਚ co-operative farming ਦੀ ਬਾਬਤ ਕੋਈ ਭੁਲੇਖਾ ਹੈ । ਉਹ ਲੋਕ ਉਨ੍ਹਾਂ ਦੇਸ਼ਾਂ ਦੀਆਂ ਹੀ ਮਿਸਾਲਾਂ ਦਿੰਦੇ ਹਨ ਜਿਥੇ ਕਿ co-operative farming fail ਹੋਈ ਹੈ ।

ਡੇਢ ਸਾਲ ਹੋਇਆ ਹੈ ਕਿ ਹਿੰਦ ਸਰਕਾਰ ਨੇ ਇਥੋਂ ਇਕ official delegation ਬਾਹਰ ਭੇਜਿਆ ਸੀ। ਉਸ delegation ਵਿਚ ਵੱਡੇ ਵੱਡੇ ਜ਼ਿਮੇਂਦਾਰ ਆਦਮੀ ਸਨ। ਉਨ੍ਹਾਂ ਨੇ ਆ ਕੇ ਹਿੰਦ ਸਰਕਾਰ ਨੂੰ ਆਪਣੀ ਰਿਪੋਰਟ ਪੇਸ਼ ਕੀਤੀ। ਉਸ ਰਿਪੋਰਟ ਵਿਚ ਇਹ ਕਿਹਾ ਗਿਆ ਸੀ ਕਿ ਹਿੰਦ ਸਰਕਾਰ ਲਈ ਉਹੋ ਰਸਤਾ ਠੀਕ ਰਹੇਗਾ ਜਿਹੜਾ ਕਿ ਚੀਨ ਦੇ ਅੰਦਰ co-operative farming ਬਣਾ ਕੇ ਅਪਣਾਇਆ ਗਿਆ ਹੈ। ਉਨ੍ਹਾਂ ਨੇ ਕਿਹਾ ਕਿ ਹਿੰਦੁਸਤਾਨ ਵਿਚ ਵੀ ਉਹੋ ਤਰੀਕਾ ਇਸਤੇਮਾਲ ਹੋਣਾ ਚਾਹੀਦਾ ਹੈ। ਐਥੇ ਜ਼ਮੀਨਾਂ ਥੋੜੀਆਂ ਥੋੜੀਆਂ ਹਨ ਅਤੇ ਉਨ੍ਹਾਂ ਦੀ further fragmentation ਹੋ ਰਹੀ ਹੈ। ਇਸ ਚੀਜ਼ ਦਾ ਕੀ ਹਲ ਹੋ ਸਕਦਾ ਹੈ। ਜ਼ਮੀਨਾਂ ਨੂੰ ਸਾਂਝੀ ਖੇਤੀ ਕਰ ਕੇ co-operative farming ਕਰਕੇ ਹੀ ਬਚਾਇਆ ਜਾ ਸਕਦਾ ਹੈ। Co-operative farming ਬਣਾ ਕੇ ਲੋਕਾਂ ਨੂੰ ਕਹੋ ਕਿ ਉਹ ਉਸ ਉਪਰ ਹਲ ਵਾਹੁਣ। ਪਿਛਲੇ ਦਿਨਾਂ ਵਿਚ ਪੰਜਾਬ ਵਿਚ ਇਕ conference ਹੋਈ, ਉਥੇ ਕਿਸਾਨ ਇਕਠੇ ਹੋਏ। ਉਨ੍ਹਾਂ ਲੋਕਾਂ ਨੇ ਹੋਰ ਵੀ ਕਈਆਂ ਮੁਲਕਾਂ ਵਿਚ conferences ਕੀਤੀਆਂ ਸਨ। ਉਸ conference ਵਿਚ ਵਡੇ ਵਡੇ ਆਦਮੀ ਸ਼ਾਮਲ ਹੋਏ— ਕਈ ਰਾਜੇ ਮਹਾਰਾਜੇ ਤਖਤੋਂ ਉਤਰੇ ਹੋਏ ਉਸ ਜਗ੍ਹਾ ਆਏ। ਤਾਰੀਖ ਵਿਚ ਇਹੋ ਜਿਹੀ ਮਿਸਾਲ ਨਹੀਂ ਮਿਲਦੀ ਕਿ ਪੰਜਾਬ ਦੀ ਧਰਤੀ ਉਪਰ ਐਡੇ ਐਡੇ ਵਡੇ ਲੋਕ ਕਿਸੇ conference ਵਿਚ ਸ਼ਾਮਲ ਹੋਏ ਹੋਣ। ਉਨ੍ਹਾਂ ਵਿਚ ਕਈ ਪੁਰਾਣੇ ਜਰਨੈਲ ਸਨ, ਰਾਜੇ ਸਨ ਅਤੇ ਕਈ Parliament ਦੇ ਮੈਂਬਰ ਸਨ, ਜਿਨ੍ਹਾਂ ਨੇ ਆਪਣੇ ਹੱਥ ਨਾਲ ਖੇਤੀ ਨਹੀਂ ਕੀਤੀ। ਇਸ ਕਰਕੇ ਉਨ੍ਹਾਂ ਨੇ ਕਿਸਾਨਾਂ ਦੇ ਹਿਤ ਦੀ ਗੱਲ ਨਹੀਂ ਕੀਤੀ। ਸਾਡੀ ਸਰਕਾਰ ਨੂੰ ਚਾਹੀਦਾ ਹੈ ਕਿ co-operative farming ਦੇ ਨਾਰੇ ਨੂੰ ਜਲਦੀ ਨਾਲ ਅਪਣਾ ਕੇ ਤੇਜ਼ੀ ਨਾਲ ਇਸ ਨੂੰ ਕਾਮਯਾਬ ਬਣਾਉਣ ਲਈ ਕਾਰਵਾਈ ਸ਼ੁਰੂ ਕਰ ਦੇਵੇ। ਜਿਨ੍ਹਾਂ ਦੇਸ਼ਾਂ ਵਿਚ co-operative farming ਕਾਮਯਾਬ ਹੋਈ ਹੈ ਉਨ੍ਹਾਂ ਦੇਸ਼ਾਂ ਦੇ statistics ਮੰਗਾਉਣੇ ਚਾਹੀਦੇ ਹਨ। (*interruptions*) ਮੈਂ ਅਰਜ਼ ਕਰ ਰਿਹਾ ਸੀ ਕਿ ਹਿੰਦੁਸਤਾਨ ਵਿਚ ਇਸ ਵੇਲੇ 2,000 Co-operative Farming Societies ਹਨ ਜਿਨ੍ਹਾਂ ਵਿਚੋਂ 678 Co-operative Farming Societies ਪੰਜਾਬ ਵਿਚ ਕੰਮ ਕਰ ਰਹੀਆਂ ਹਨ। (*Again interruptions*) ਮੈਂ ਰਾਠੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੇਕਰ ਉਨ੍ਹਾਂ ਨੇ co-operatieve farming ਦੀ working ਦੇਖਣੀ ਹੋਵੇ ਤਾਂ ਪੰਜਾਬ ਦੇ ਜ਼ਿਮੀਂਦਾਰ ਉਨ੍ਹਾਂ ਨੂੰ ਵਿਖਾ ਸਕਦੇ ਹਨ। ਬਠਿੰਡੇ ਦੇ ਜ਼ਿਲੇ ਵਿਚ ਇਕ ਪਿੰਡ ਬਾਜੇਖਾਨਾ ਹੈ। ਉਹ ਬਠਿੰਡੇ ਤੋਂ 18 ਮੀਲ ਦੇ ਫਾਸਲੇ ਉਪਰ ਹੈ। ਉਥੇ 21 families 2 ਸਾਲਾਂ ਤੋਂ co-operative farming ਦਾ ਕੰਮ ਕਰ ਰਹੀਆਂ ਹਨ ਅਤੇ ਕਾਮਯਾਬੀ ਨਾਲ ਕੰਮ ਕਰ ਰਹੀਆਂ ਹਨ। ਉਸ co-operative farming ਵਿਚ 55,600 ਰੁਪਏ ਸਲਾਨਾ yield ਹੋਈ ਹੈ। ਇਹ figures ਮੇਰੀਆਂ ਆਪਣੀਆਂ ਨਹੀਂ ਬਣਾਈਆਂ ਹੋਈਆਂ ਬਲਕਿ Co-operative Department ਦੀਆਂ figures ਹਨ। ਦੂਸਰੀ co-operative farming ਜ਼ਿਲਾ ਜਲੰਧਰ ਵਿਚ ਇਕ ਪਿੰਡ ਵਿਚ ਬਣੀ ਹੋਈ ਹੈ। ਉਹ ਪਿੰਡ ਜਲੰਧਰ ਤੋਂ 12 ਮੀਲ ਦੇ ਫਾਸਲੇ ਉਪਰ ਹੈ। ਉਹ co-operative farming ਵੀ ਬੜੀ ਕਾਮਯਾਬੀ ਨਾਲ ਚਲ ਰਹੀ ਹੈ। ਤੀਸਰੀ co-operative farming ਪਟਿਆਲਾ ਜ਼ਿਲਾ ਦੇ ਇਕ ਪਿੰਡ ਤਾਰਾ ਚੰਦ ਵਾਲਾ ਵਿਚ ਬਣੀ ਹੋਈ ਹੈ ਜਿਸ ਵਿਚ ਕਿ 15 ਕੰਬੋ families ਨੇ ਇਕਠੇ ਹੋ ਕੇ ਇਹ experiment ਕੀਤਾ ਹੈ

[ਸਰਦਾਰ ਗਜਿੰਦਰ ਸਿੰਘ]

ਜਿਹੜਾ ਕਿ ਬੜੀ ਕਾਮਯਾਬੀ ਨਾਲ ਚਲ ਰਿਹਾ ਹੈ । ਇਸ ਕਰਕੇ ਮੈਂ ਬੇਨਤੀ ਕਰਦਾ ਹਾਂ ਕਿ ਜਿਹੜਾ experiment ਦੁਨੀਆਂ ਦੇ ਕਈਆਂ ਦੇਸ਼ਾਂ ਵਿਚ ਕਾਮਯਾਬੀ ਨਾਲ ਚਲ ਰਿਹਾ ਹੈ ਝੁਠਲਾਇਆ ਨਹੀਂ ਜਾ ਸਕਦਾ । ਐਥੇ ਆਪਣੀ ਨਾਵਾਕਫੀਅਤ ਨੂੰ ਜ਼ਾਹਿਰ ਕਰਕੇ ਇਨ੍ਹਾਂ Co-operative Farming Societies ਨੂੰ ਬਣਨ ਤੋਂ ਰੋਕਿਆ ਨਹੀਂ ਜਾ ਸਕਦਾ । ਇਹ ਅਜਿਹਾ ਤਜਰਬਾ ਹੈ ਜਿਹੜਾ ਜਾਪਾਨ ਵਿਚ ਕਾਮਯਾਬ ਰਿਹਾ ਹੈ, Sweeden ਵਿਚ ਕਾਮਯਾਬ ਰਿਹਾ ਹੈ ਅਤੇ ਹੋਰ ਵੀ ਕਈਆਂ ਦੇਸ਼ਾਂ ਵਿਚ ਕਾਮਯਾਬ ਰਿਹਾ ਹੈ । ਜੇਕਰ ਕਿਸੇ ਨੂੰ ਇਸ ਦੀ ਬਾਬਤ ਭੁਲੇਖਾ ਹੋਵੇ ਤਾਂ ਹੁਣ ਬਾਹਰ ਦੇ ਦੇਸ਼ਾਂ ਵਿਚ ਜਾਣਾ ਕੋਈ ਮੁਸ਼ਕਲ ਗੱਲ ਨਹੀ ਰਹੀ । ਆਮ ਤੌਰ ਤੇ delegates ਜਾਂਦੇ ਰਹਿੰਦੇ ਹਨ ਅਤੇ ਮੌਕਾ ਮਿਲ ਸਕਦਾ ਹੈ । ਜਿਸ ਮੈਂਬਰ ਨੂੰ co-operative farming ਦੇ ਬਾਰੇ ਕੁਝ ਭੁਲੇਖਾ ਹੈ ਉਹ ਚੀਨ ਵਿਚ ਜ਼ਰੂਰ ਜਾਏ । ਉਸ ਦਾ ਸਾਰਾ ਭੁਲੇਖਾ ਦੂਰ ਹੋ ਜਾਏਗਾ ।

ਅਗਲੀ ਗੱਲ ਇਸ ਸੂਬੇ ਦੇ ਅੰਦਰ ਸਿਆਸੀ ਮਸਲਾ ਹੈ । ਉਸ ਦਾ ਜ਼ਿਕਰ ਮਾਨਯੋਗ ਗਵਰਨਰ ਸਾਹਿਬ ਨੂੰ ਆਪਣੇ Address ਵਿਚ ਕਰ ਦੇਣਾ ਚਾਹੀਦਾ ਸੀ । ਸਾਡੀ ਸਰਕਾਰ ਨੇ regional formula ਦਾ ਨਾਅਰਾ ਲਗਾਇਆ ਅਤੇ ਉਸ ਨੂੰ ਇਸ ਹਾਊਸ ਵਿਚ ਬਹੁ ਸੰਮਤੀ ਨਾਲ ਅਪਣਾਇਆ । ਗਵਰਨਰ ਸਾਹਿਬ ਨੂੰ ਇਹ ਗੱਲ ਕਹਿ ਦੇਣੀ ਚਾਹੀਦੀ ਸੀ ਕਿ ਸਾਡੀ ਸਰਕਾਰ ਉਸ ਫਾਰਮੂਲੇ ਦੀ ਪਾਬੰਦ ਹੈ, ਉਸ ਨੂੰ ਚਲਾਏਗੀ ਅਤੇ ਜੇ ਕਰ ਉਸ ਵਿਚ ਕੁਝ ਕਮੀਆਂ ਹੋਈਆਂ ਤਾਂ ਉਨ੍ਹਾਂ ਨੂੰ ਦੂਰ ਕਰੇਗੀ । ਚੰਗਾ ਹੁੰਦਾ ਜੇ ਕਰ ਉਹ ਕਹਿੰਦੇ ਕਿ ਜਿਹੜੇ ਵਾਅਦੇ ਪੰਜਾਬ ਸਰਕਾਰ ਨੇ ਰਿਜਨਲ ਫਾਰਮੂਲੇ ਦੇ ਸੰਬੰਧ ਵਿਚ ਕੀਤੇ ਸਨ ਉਨ੍ਹਾਂ ਨੂੰ ਪੂਰਾ ਕੀਤਾ ਜਾਏਗਾ । ਕਈਆਂ ਲੋਕਾਂ ਨੇ regional ਫਾਰਮੂਲੇ ਦੀ ਮੁਖਾਲਫਤ ਕੀਤੀ ਸੀ । ਮੈਂ ਅਰਜ਼ ਕਰਦਾ ਹਾਂ ਕਿ ਇਹ ਫਾਰਮੂਲਾ ਪੰਜਾਬ ਵਾਸਤੇ ਫਾਇਦੇਮੰਦ ਹੈ । ਪੰਜਾਬ ਵਿਚ ਵਡੀਆਂ ਵਡੀਆਂ Extreme Rightist ਅਤੇ Leftist Parties ਹਨ । ਇਹ ਵੇਖਿਆ ਗਿਆ ਹੈ ਕਿ ਦੁਨੀਆਂ ਵਿਚ ਕਈਆਂ ਪਾਰਟੀਆਂ ਨੇ ਆਪਣੇ ਦੇਸ਼ਾਂ ਦੀਆਂ Socialist ਅਤੇ Liberal Governments ਦਾ ਸਾਥ ਨਾ ਦਿਤਾ ਉਨ੍ਹਾਂ ਦੀ ਮਦਦ ਨਾ ਕੀਤੀ ਅਤੇ ਨਤੀਜਾ ਇਹ ਹੋਇਆ ਕਿ ਉਹ ਪਾਰਟੀਆਂ crumble down ਹੋ ਗਈਆਂ । ਇਸ ਕਰਕੇ ਮੈਂ ਉਨ੍ਹਾਂ ਪਾਰਟੀਆਂ ਨੂੰ appeal ਕਰਾਂਗਾ ਕਿ ਉਹ ਆਪਣੀ ਸਰਕਾਰ ਦੀ ਮਦਦ ਕਰਨ ਅਤੇ Regional Formula ਨੂੰ ਕਾਮਯਾਬ ਬਣਾਉਣ । ਪੰਜਾਬ ਦੇ ਅੰਦਰ ਬੜੇ ਮਸਲੇ ਹਨ । ਸੇਮ ਦਾ ਮਸਲਾ ਹੈ ਅਤੇ Betterment levy ਦਾ ਮਸਲਾ ਹੈ । ਸਾਡਾ ਦੇਸ਼ ਬੜਾ ਭੁਖਾ ਅਤੇ ਗੀਰਬ ਹੈ । ਦੂਸਰਿਆਂ ਦੇਸ਼ਾਂ ਕੋਲੋਂ ਪੈਸਾ ਪੈਸਾ ਮੰਗ ਕੇ ਬੜੇ ਬੜੇ experiments ਕਰਦਾ ਹੈ । ਕਿਹਾ ਜਾਂਦਾ ਹੈ ਕਿ ਰੂਸ ਦੇ ਅੰਦਰ ਵੱਡੇ ਵੱਡੇ ਡੈਮ ਹਨ । ਚੰਗੀ ਗਲ ਹੈ । ਮੁਬਾਰਕ ਗੱਲ ਹੈ । ਅਸਾਂ ਵੀ ਹਿੰਦੁਸਤਾਨ ਨੂੰ ਨਵਾਂ ਬਣਾਉਣਾ ਹੈ । ਖੁਸ਼ਕਿਸਮਤੀ ਨਾਲ ਹਿੰਦੁਸਤਾਨ ਦਾ Prime Minister ਪੰਡਤ ਨਹਿਰੂ ਹੈ । ਉਹ ਬੜਾ liberal ਅਤੇ socialist views ਦਾ ਆਦਮੀ ਹੈ । ਇਹੋ ਜਿਹਾ Prime Minister ਦੁਨੀਆਂ ਦੀ ਤਾਰੀਖ ਵਿਚ ਸ਼ਾਇਦ ਹੀ ਕਦੀ ਹੋਇਆ ਹੋਵੇ । ਹਿੰਦੁਸਤਾਨ ਵਿਚ ਇਹੋ ਜਿਹਾ Prime Minister ਫਿਰ ਨਹੀਂ ਮਿਲੇਗਾ । ਮੈਂ ਉਨ੍ਹਾਂ ਦੋਸਤਾਂ ਨੂੰ ਬੇਨਤੀ ਕਰਦਾ ਹਾਂ ਜਿਨ੍ਹਾਂ ਦਾ ਇਹ ਖਿਆਲ ਹੈ ਕਿ ਹਿੰਦੁਸਤਾਨ ਵਿਚ ਘਟ ਗਿਣਤੀ ਦੀ ਤਸੱਲੀ ਨਹੀਂ ਹੋ ਰਹੀਂ; ਕਿ ਜੇ ਜਵਾਹਰ ਲਾਲ ਦੀ ਸਰਕਾਰ ਘਟ

ਗਿਣਤੀ ਦੀ ਤਸੱਲੀ ਨਹੀਂ ਕਰ ਸਕੀ ਤਾਂ ਫਿਰ ਕੋਈ ਵੀ ਸਰਕਾਰ ਉਨ੍ਹਾਂ ਦੀ ਤਸੱਲੀ ਨਹੀਂ ਕਰ ਸਕੇਗੀ । ਕੀ ਜਨ ਸੰਘੀ ਉਨ੍ਹਾਂ ਦੀ ਤਸੱਲੀ ਕਰਨ ਗੇ ? ਮੈਨੂੰ ਦਸੋ ਕਿ ਕਿਹੜੀ ਐਸੀ ਪਾਰਟੀ ਹੈ ਜੋ ਉਨ੍ਹਾਂ ਦੀ ਤਸੱਲੀ ਕਰਨ ਦਾ ਦਮ ਭਰਦੀ ਹੈ ? ਇਸ ਲਈ, ਮੈਂ ਆਪਣੇ Communist ਔਰ Socialist ਦੋਸਤਾਂ ਨੂੰ ਅਪੀਲ ਕਰਦਾ ਹਾਂ ਕਿ ਆਉ ! ਆਕੇ ਅਜ ਪੰਜਾਬ ਦੀ ਕਾਂਗਰਸ ਪਾਰਟੀ ਦੀ ਸਰਕਾਰ ਦੀ ਮਦਦ ਕਰੋ । ਇਹ ਪਾਰਟੀ Regional Formula ਲਈ committed ਹੈ ; ਦੋ ਸਾਲਾਂ ਤੋਂ ਤੁਸੀਂ ਵੀ ਇਸ formula ਵਿਚ committed ਹੋ । ਇਸ ਲਈ ਆਉ, ਇਕੱਠੇ ਰਲ ਕੇ ਇਸ ਨੂੰ ਅਗੇ ਲੈ ਜਾਈਏ ।

(*Interruptions from Kanwarani Jagdish Kaur*)

**Mr. Speaker** : (*Addressing the members of Opposition*) Don't you feel disturbed by these constant retorts and interruptions ?

ਚੌਧਰੀ ਬਲਬੀਰ ਸਿੰਘ (ਹੋਸ਼ਿਆਰਪੁਰ, ਜਨਰਲ) : ਸਪੀਕਰ ਸਾਹਿਬ, ਤਿੰਨ ਦਿਨ ਤੋਂ ਗਵਰਨਰ ਸਾਹਿਬ ਦੇ Address ਉਤੇ ਬਹਿਸ ਚਲ ਰਹੀ ਹੈ । ਜੇ ਇਸ ਤਰੀਕੇ ਦੀ ਬਹਿਸ ਜਿਸ ਤਰੀਕੇ ਨਾਲ ਕਿ ਇਥੇ ruling party ਦੇ ਮੈਂਬਰਾਂ ਨੇ ਕੀਤੀ ਹੈ ਕਿਸੇ ਹੋਰ ਮੁਲਕ ਵਿਚ ਹੁੰਦੀ ਜਿਥੇ ਕਿ parliamentary system of Government ਹੈ ਤਾਂ ਉਥੋਂ ਦੀ Cabinet ਪਹਿਲੇ ਦਿਨ ਹੀ resign ਕਰ ਜਾਂਦੀ । ਬਜਾਏ ਇਸ ਦੇ ਕਿ Treasury Benches ਦੇ ਮੈਂਬਰ ਗਵਰਨਰ ਸਾਹਿਬ ਦੇ Address ਨੂੰ support ਕਰਦੇ, ਸਰਕਾਰ ਦੇ ਕੰਮਾਂ ਦੀ ਤਾਰੀਫ਼ ਕਰਦੇ, ਜੇ ਉਨ੍ਹਾਂ ਵੱਲੋਂ ਕੀਤੀਆਂ speeches ਨੂੰ ਵੇਖਿਆ ਜਾਵੇ ਤਾਂ ਪਤਾ ਲਗਦਾ ਹੈ ਕਿ ਸਰਕਾਰ ਦੀਆਂ ਕਿਤਨੀਆਂ ਉਣਤਾਈਆਂ ਹਨ, ਕਿਤਨੀ Corruption ਹੈ ਜਿਸ ਦਾ ਕਿ ਉਨ੍ਹਾਂ ਨੇ ਖੁਲੇ ਤੌਰ ਤੇ ਜ਼ਿਕਰ ਕੀਤਾ ਹੈ । ਇਥੇ ਸਰਦਾਰ ਦਰਬਾਰਾ ਸਿੰਘ ਜਿਹੜੇ ਕਿ ਪ੍ਰਦੇਸ਼ ਕਾਂਗ੍ਰਸ ਦੇ ਪ੍ਰਧਾਨ ਹਨ, ਉਹ ਵੀ ਕਈ ਕੁਝ ਗੱਲਾਂ ਕਹਿ ਕੇ ਗਏ ਹਨ ਕਿ ਸਾਨੂੰ ਇਹ ਚਾਹੀਦਾ ਹੈ, ਉਹ ਚਾਹੀਦਾ ਹੈ । ਇਹ ਤਾਂ ਉਨ੍ਹਾਂ ਦੇ ਆਪਣੇ ਘਰ ਦੀ ਗੱਲ ਹੈ, ਪਾਰਟੀ meeting ਵਿਚ ਜਾ ਕੇ ਕਹਿ ਸਕਦੇ ਹਨ ਕਿ ਕੀ ਚਾਹੀਦਾ ਹੈ ਜਾਂ ਕੀ ਨਹੀਂ ਚਾਹੀਦਾ । 154 ਦੇ House ਵਿਚ ਉਨ੍ਹਾਂ ਦੀ 120 ਦੀ majority ਹੈ ਤਾਂ ਉਨ੍ਹਾਂ ਨੂੰ ਇਹ ਗੱਲਾਂ ਇਥੇ ਕਹਿਣ ਦੀ ਕੀ ਲੋੜ ਹੈ? ਗਵਰਨਮੈਂਟ ਦੀ policy ਤੁਹਾਡੀ ਆਪਣੀ party ਨੇ ਬਣਾਉਣੀ ਹੈ । ਲੇਕਿਨ ਬਾਵਜੂਦ ਇਸ ਗੱਲ ਦੇ ਜੇ opposition ਦਾ role ਵੀ treasury benches ਵਾਲੇ play ਕਰਨ ਤਾਂ ਇਸ ਤੋਂ ਜ਼ਿਆਦਾ ਸ਼ਰਮ ਵਾਲੀ ਉਨ੍ਹਾਂ ਲਈ ਕਿਹੜੀ ਗਲ ਹੋ ਸਕਦੀ ਹੈ । (*Interruptions*).

**Mr. Speaker** No interruptions please.

ਚੌਧਰੀ ਬਲਬੀਰ ਸਿੰਘ : ਸਰਦਾਰ ਅਜਮੇਰ ਸਿੰਘ ਹੋਰਾਂ ਨੇ ਇਕ ਗੱਲ ਕਹੀ । ਮੈਂ ਕਹਿੰਦਾ ਹਾਂ ਕਿ—

ਉਮਰ ਤੋ ਸਾਰੀ ਕਟੀ ਇਸ਼ਕੇ ਬੁਤਾਂ ਮੇਂ ਮੋਮਨ,
ਆਖਰੀ ਵਕਤ ਮੇਂ ਕਿਆ ਖ਼ਾਕ ਮੁਸਲਮਾਂ ਹੋਂਗੇ ।

[ਚੌਧਰੀ ਬਲਬੀਰ ਸਿੰਘ]

ਸਾਰੀ ਉਮਰ ਤਾਂ ਉਨ੍ਹਾਂ ਦੀ ਫਿਰਕਾਪ੍ਰਸਤੀ ਦੇ ਪਰਚਾਰ ਵਿਚ ਮੁਕੀ ਔਰ ਅਜ ਇਹ ਉਠ ਕੇ ਲੋਕਾਂ ਨੂੰ ਸਬਕ ਦੇਣ ਲਗ ਪਏ ਹਨ ਕਿ ਇਹ ਨਹੀਂ ਕਰਨਾ ਚਾਹੀਦਾ, ਉਹ ਨਹੀਂ ਕਰਨਾ ਚਾਹੀਦਾ। ਆਖਰ ਵਿਚ ਜਾ ਕੇ betterment levy ਬਾਰੇ ਆਖਿਆ ਕਿ ਇਹ ਸਰਕਾਰ ਲਾ ਲਵੇ। ਅਗਰ ਇਹੋ ਗੱਲ Communist party, Praja Socialist party ਜਾਂ ਦੂਜੀਆਂ parties ਵਲੋਂ ਕਹੀ ਜਾਂਦੀ ਕਿ betterment levy ਨਾ ਲਗਾਈ ਜਾਵੇ ਤਾਂ ਇਨ੍ਹਾਂ ਨੇ ਕਹਿਣਾ ਸੀ ਕਿ ਇਹ disruptionist ਹਨ, ਸੂਬੇ ਵਿਚ ਫਸਾਦ ਪੈਦਾ ਕਰਨਾ ਚਾਹੁੰਦੇ ਹਨ ਹਕੂਮਤ ਦਾ ਤਖਤਾ ਉਲਟਾਉਣਾ ਚਾਹੁੰਦੇ ਹਨ ਲੇਕਿਨ ਇਹੋ ਗੱਲ ਖੁਦ ਇਨ੍ਹਾਂ ਦੀ party ਵਲੋਂ ਕਹੀ ਗਈ। ਜੇ ਕੋਈ ਸ਼ਹਿਰ ਵਿਚ ਕਪੜੇ ਦੀ ਮਿਲ ਲਗਾਉਂਦਾ ਹੈ ਤਾਂ .... (*Interruptions*). ਮੈਂ ਕਹਿ ਰਿਹਾ ਸੀ ਕਿ ਜਦ ਕੋਈ ਸ਼ਹਿਰ ਵਿਚ ਕਾਰਖਾਨਾ ਲਗਾਉਂਦਾ ਹੈ ਤਾਂ ਉਹ ਚਾਹੁੰਦਾ ਹੈ ਕਿ ਉਸ ਦੀ ਮਦਦ ਕੀਤੀ ਜਾਵੇ। ਇਸੇ ਤਰ੍ਹਾਂ ਭਾਖੜੇ ਤੋਂ ਨਹਿਰਾਂ ਨਿਕਲੀਆਂ ਹਨ। ਉਸ ਕਾਰਨ ਸਰਕਾਰ ਨੇ ਲੋਕਾਂ ਤੇ ਆਬਿਆਨਾ ਲਗਾਇਆ ਹੈ। ਫੇਰ ਬਿਜਲੀ ਪੈਦਾ ਹੋਣੀ ਹੈ ਅਤੇ ਹੋਣੀ ਹੈ— ਉਸ ਦੀ ਗੌਰਮੈਂਟ ਨੇ ਫੀਸ ਲੈਣੀ ਹੈ— ਕੀਮਤ ਲੈਣੀ ਹੈ। ਜਦ ਪਹਿਲੇ ਹੀ ਇਹ ਸਭ ਕੁਝ ਮੌਜੂਦ ਹੈ ਤਾਂ ਇਸ ਨਵੀਂ betterment levy ਦਾ ਕੀ ਸਵਾਲ ਹੈ ? ਮੈਂ ਪੰਜਾਬ ਗੌਰਮੈਂਟ ਤੋਂ ਆਸ ਰਖਦਾ ਸੀ ਕਿ ਜਿਸ ਤਰ੍ਹਾਂ ਅੰਗਰੇਜ਼ਾਂ ਨੇ ਨਹਿਰਾਂ ਬਣਾਉਣ ਵੇਲੇ ਆਪਣੀਆਂ ਜ਼ਮੀਨਾਂ ਵੇਚ ਕੇ ਉਨ੍ਹਾਂ ਦਾ ਖਰਚ ਪੂਰਾ ਕੀਤਾ, ਇਸ ਵੇਲੇ ਵੀ ਉਸੇ ਤਰ੍ਹਾਂ ਕੀਤਾ ਜਾਣਾ ਚਾਹੀਦਾ ਸੀ। ਜਿਹੜੀ ਗੱਲ opposition ਵਲੋਂ ਸਾਫ ਤੌਰ ਤੇ ਕਹੀ ਜਾਂਦੀ ਹੈ ਉਹੀ ਗੱਲ ਕਾਂਗਰਸ ਵਾਲੇ ਘੁਮਾ ਫਿਰਾ ਕੇ ਆਖਦੇ ਹਨ। ਇਹ ਗੱਲ ਉਨ੍ਹਾਂ ਨੂੰ ਸਜਦੀ ਨਹੀਂ।

ਗਵਰਨਰ ਸਹਿਬ ਜਿਹੜੇ ਹੁਣ ਇਸ ਪੰਜਾਬ ਵਿਚ ਆਏ ਹਨ, ਉਹ ਅਵਾਮ ਦੇ ਨੇਤਾ ਹਨ। ਇਹ ਪੰਜਾਬ ਨੂੰ ਸਭ ਤੋਂ ਪਹਿਲਾ ਗਵਰਨਰ ਮਿਲਿਆ ਹੈ ਜਿਹੜਾ ਅਵਾਮ ਦੀ ਨਬਜ਼ ਵੀ ਪਹਿਚਾਣਦਾ ਹੈ। ਲੇਕਿਨ ਜਿਹਾ ਕਿ ਆਸ ਸੀ ਉਨ੍ਹਾਂ ਨੇ parties......

**Mr. Speaker** : These cannot be discussed here. No such remarks can be made about the Head of the State.

ਚੌਧਰੀ ਬਲਬੀਰ ਸਿੰਘ : ਮੈਂ ਤਾਂ ਇਹ ਦਸ ਰਿਹਾ ਹਾਂ ਕਿ ....

श्री अध्यक्ष : आप Head of the State की तरफ कोई reference नहीं कर सकते। [He cannot make any reference to the Head of the State].

ਚੌਧਰੀ ਬਲਬੀਰ ਸਿੰਘ : ਮੇਰੇ ਕਹਿਣ ਦਾ ਮਤਲਬ ਇਹ ਸੀ ਕਿ ਗਵਰਨਰ ਸਾਹਿਬ ਜਦ ਬਾਹਰ ਸ਼ਹਿਰਾਂ ਵਿਚ ਜਾਂਦੇ ਹਨ ਤਾਂ ਉਨ੍ਹਾਂ ਨੂੰ ਚਾਹੀਦਾ ਸੀ ਕਿ ਆਮ ਲੋਕਾਂ ਲਈ ਇਕ ਮਿਸਾਲ ਕਾਇਮ ਕਰਦੇ—ਅੰਨ ਸੰਕਟ ਦੇ ਸਮੇਂ ਇਹ ਮਿਸਾਲ ਕਾਇਮ ਕਰਦੇ ਕਿ ਸੂਬੇ ਵਿਚ ਪਾਰਟੀਆਂ ਬੰਦ ਹੋਣ। ਲੇਕਿਨ ਜਿਥੇ ਵੀ ਉਹ ਗਏ ਪਾਰਟੀ ਉਤੇ ਪਾਰਟੀ ਚਲਦੀ ਰਹੀ।

**Mr. Speaker** : This is not a part of the Address. I will not allow it

ਚੌਧਰੀ ਬਲਬੀਰ ਸਿੰਘ : ਮੈਂ ਤਾਂ ਇਕ constructive suggestion ਦੇ ਰਿਹਾ ਹਾਂ ।

**श्री अध्यक्ष** : No such constructive suggestion of this kind please. आप ने rule of procedure पढ़े हैं या नहीं ? (No such constructive suggestions of this kind please. Has he read the rules of procedure or not?).

ਚੌਧਰੀ ਬਲਬੀਰ ਸਿੰਘ : ਚੰਗਾ ਜੀ, ਮੈਂ ਗਵਰਨਰ ਸਾਹਿਬ ਦੀ ਬਜਾਏ ਚੀਫ ਮਨਿਸਟਰ ਸਾਹਿਬ ਕਹਿੰਦਾ ਹਾਂ ਕਿ ਮੁਖ ਮੰਤ੍ਰੀ ਜੀ ਨੂੰ ਐਸਾ ਕਰਨਾ ਚਾਹੀਦਾ ਸੀ । ਮੁਖ ਮੰਤ੍ਰੀ ਸਾਹਿਬ ਸੂਬੇ ਵਿਚ ਜਿਸ ਜਗ੍ਹਾ ਜਾਂਦੇ ਹਨ ਉਨ੍ਹਾਂ ਦੀ honour ਵਿਚ ਪਾਰਟੀ ਤੇ ਪਾਰਟੀ ਹੁੰਦੀ ਹੈ । ਇਹ ਸਭ ਉਸ ਵੇਲੇ ਹੋ ਰਿਹਾ ਹੈ ਜਦੋਂ ਕਿ ਸਾਡੇ ਸਾਹਮਣੇ ਅੰਨ ਦਾ ਇਕ ਭਾਰੀ ਸੰਕਟ ਹੈ । ਬੜੀ grand scale ਤੇ ਪਾਰਟੀਆਂ arrange ਹੁੰਦੀਆਂ ਹਨ । ਆਪ ਇਹੋ ਜਿਹੀਆਂ ਪਾਰਟੀਆਂ ਵਿਚ ਨਾ ਸਿਰਫ਼ ਸ਼ਾਮਲ ਹੁੰਦੇ ਹਨ ਬਲਕਿ ਕਰਾਉਂਦੇ ਹਨ ਤੇ ਲੋਕਾਂ ਨੂੰ ਕਹਿੰਦੇ ਹਨ ਕਿ ਪਾਰਟੀਆਂ ਬੰਦ ਕਰੋ । ਇਨ੍ਹਾਂ ਨੂੰ ਖੁਦ ਪਹਿਲੇ ਪਾਰਟੀਆਂ ਬੰਦ ਕਰਨੀਆਂ ਚਾਹੀਦੀਆਂ ਹਨ । ਜੇਕਰ ਖੁਦ ਇਸ ਗੱਲ ਲਈ ਮਿਸਾਲ ਕਾਇਮ ਨਾ ਕਰਨਗੇ ਤਾਂ ਇਨ੍ਹਾਂ ਦਾ ਇਹ ਪਰਚਾਰ ਸਜਦਾ ਨਹੀਂ ।

**श्री अध्यक्ष** : यह भी ख्याल रखें कि House दो मिनट तक adjourn होने वाला है । [The hon. Member may bear this also in mind that the House is going to be adjourned within two minutes).

ਚੌਧਰੀ ਬਲਬੀਰ ਸਿੰਘ : ਮੈਂ ਪਰਸੋਂ ਆਪਣੀ speech ਸ਼ੁਰੂ ਕਰ ਦਿਆਂਗਾ ।

**श्री अध्यक्ष** : मैंने आप को आज इसलिये time दिया चूंकि आपने मुझे कहा था कि आप के घर में कोई मौत हो गई है और आप परसों नहीं आ रहे । [I had given him time today because he conveyed it to me that as a result of a death in his family, he would not be coming here day after to-morrow.]

ਚੌਧਰੀ ਬਲਬੀਰ ਸਿੰਘ : ਵਕਤ ਤਾਂ ਮੈਨੂੰ ਬਿਲਕੁਲ ਅਖੀਰ ਵਿਚ ਮਿਲਿਆ ਹੈ ਸਿਰਫ ਦਸ ਮਿਨਟ ਰਹਿੰਦੇ ਸਨ ।

**श्री अध्यक्ष** : अब कांग्रेसी मेम्बरों की बारी थी, मैंने आप को उन की बारी हटा कर वक्त दिया (I had given him time out of the way because now it was the turn of the Congress Members to speak.)

ਚੌਧਰੀ ਬਲਬੀਰ ਸਿੰਘ : ਸਰਦਾਰ ਦਰਬਾਰਾ ਸਿੰਘ ਹੋਰਾਂ ਆਖਿਆ ਕਿ taxes ਕਿਸ ਤਰੀਕੇ ਨਾਲ ਹੋਣੇ ਚਾਹੀਦੇ ਹਨ, ਉਹ ਮੇਰੇ ਨਾਲ ਬੈਠ ਕੇ ਗੱਲ ਕਰਨ । ਮੈਂ ਤੁਹਾਡੀ ਮਾਰਫਤ ਸਰਦਾਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਇਹ ਨਹੀਂ ਕਹਿੰਦੇ ਕਿ taxes ਨਹੀਂ ਹੋਣੇ ਚਾਹੀਦੇ । Taxes ਤਾਂ ਹਰ ਸਰਕਾਰ ਨੂੰ ਲਗਾਉਣੇ ਹੀ ਪੈਂਦੇ ਹਨ, taxes ਤੋਂ ਬਿਨਾਂ ਕੋਈ ਗੌਰਮੈਂਟ ਚਲ ਹੀ ਨਹੀਂ ਸਕਦੀ । ਲੇਕਿਨ ਸਵਾਲ ਇਹ ਹੈ ਕਿ ਇਨ੍ਹਾਂ taxes ਨੂੰ ਲਗਾਉਣ ਦਾ ਤਰੀਕਾ ਕੀ ਹੋਣਾ ਚਾਹੀਦਾ ਹੈ । ਮੈਂ ਸਰਦਾਰ ਦਰਬਾਰਾ ਸਿੰਘ ਹੋਰਾਂ ਨੂੰ ਜਿਹੜੇ ਕਿ ਇਸ ਵੇਲੇ House ਵਿਚ ਬੈਠੇ ਨਹੀਂ ਹਨ ਆਪ ਦੀ ਮਾਰਫਤ ਇਹ ਦਸਣਾ ਚਾਹੁੰਦਾ ਹਾਂ ਕਿਉਂਕਿ ਉਹ ਪੰਜਾਬ ਕਾਂਗਰਸ ਦੇ ਪ੍ਰਧਾਨ ਹਨ ਉਹ ਮੰਤ੍ਰੀ-ਮੰਡਲ ਨੂੰ ਤਜਵੀਜ਼ ਦੇ ਸਕਣ । ਸ਼ਹਿਰਾਂ ਵਿਚ ਕਈ ਕਿਸਮ ਦੇ taxes ਲਗੇ ਹੋਏ ਹਨ । House Tax ਹੈ ਔਰ ਫੇਰ Property Tax ਹੈ । ਜਿਥੋਂ ਤਕ ਇਨ੍ਹਾਂ ਨੂੰ ਉਗਰਾਹੁਣ ਦਾ ਤਅੱਲੁਕ ਹੈ ਜੇਕਰ Property Tax ਦਾ ਮਹਿਕਮਾ ਦੂਜੇ tax ਨੂੰ .... (The Sabha adjourned when Chaudhri Balbir Singh was still in possession of the House.)

6 p. m.

*The Sabha then adjourned till 2.00 p.m on Thursday, the 19th February, 1959.*

5811 PVS—350—10-10-59 C.,P. and S., Pb., Chandigarh

# Punjab Vidhan Sabha Debates

*19th February, 1959*

**Vol. I—No. 4**

**OFFICIAL REPORT**

CONTENTS

*Thursday, 19th February, 1959*



CHANDIGARH :
Printed by the Controller of Printing and Stationery, Punjab
1959

**मौलवी अब्दुल गनी डार** : जनाब, मैं law and order पर बहस कर रहा हूं। अगर मैं अपने स्कोप से बाहर जाऊं तो मुझे एक मिनट में बिठा दें। मैं ज़िद्दी नहीं हूं।

**श्री अध्यक्ष** : आप ऐसी बातें करें जो कि मेरी भी समझ में आ जाएं। (The hon. Member should speak in a way as may be understood by me as well.)

**मौलवी अब्दुल गनी डार** : स्पीकर साहिब,

पत्ता पत्ता डाली डाली हाल हमारा जाने है,
न जाने तो गुल ही न जाने बाग तो सारा जाने है।

हां जनाब, तो मैं रिवाड़ी में गया। वहां हमारे पंजाब के एक बहुत बड़े बुज़र्ग नेता भी गए। लेकिन जहां तक उन का ताल्लुक है वह जानें और उन का काम। वह तो मिनिस्टर हैं अपनी हिफाज़त खुद कर सकते हैं। लेकिन मैं ने तो अपनी हिफाज़त के लिय उन से और सरकार से मदद मांगनी है। आखिर इस के लिए हमने सारा अधिकार उन के हाथों में सौंप रखा है और मुल्क के नेता पंडित जवाहर लाल ने भी अधिकार उन को दे रखा है। जो कुछ वहां पर हुआ वही law and order है तो फिर अल्लाह ही हाफ़िज़ है। वहां रिवाड़ी में क्या हुआ ? (विघ्न) मैं तो आप बीती सुना रहा हूं जगबीती नहीं सुना रहा। बहुत भारी चर्चा इस चीज़ का किया गया और दरअसल बात भी ऐसी थी। स्पीकर साहिब, पहले ही C.I.D. को पता था कि जो जलसा होने वाला है उस में बहुत भारी गड़बड़ होने का इमकान है (*Interruptions*) मैं बिल्कुल ठीक कह रहा हूं। डाक्टर साहब तो अपने जवाब में जो मर्ज़ी हो कहें, वह मालिक हैं, बुज़ुर्ग हैं। बहरहाल मैं यह अर्ज़ करने वाला था कि वहां पुलिस को पहले से ही इस चीज़ की इत्तलाह थी। यह नहीं था कि खबर न थी। लेकिन S.D.O., रिवाड़ी, दोपहर को ही छुट्टी लेकर चला गया। S.H.O. भी छुट्टी पर चला गया। तकरीर में मैं ने बताया कि मैं और डाक्टर साहिब कुण्ड में गए। यह कसबा रिवाड़ी के पास ही है। वहां पर कुछ औरतों ने डाक्टर साहिब के खिलाफ़ मुज़ाहिरा किया। मैं ने उन को पूछा कि क्या बात है ? उन्होंने बताया कि उन के एक आदमी को चोरी के इल्ज़ाम में पकड़ लिया गया। उस पर शक था तो उस को बेशक पकड़ लिया जाता लेकिन स्पीकर साहिब, जो कुछ उन बहनों के साथ सलूक किया गया और जिस तरह से उन की बेइज़्ज़ती की गई और इज़्ज़त लूटी गई मैं वह लफ़्ज़ आप के सामने बयान नहीं करना चाहता जो कुछ उन्होंने हमें बताया। बेशक सरकार को यह ख्याल हो कि वह demonstration कम्यूनिस्टों ने या Socialist Party ने करवाया लेकिन जहां पर राओ बीरेंद्र सिंह और सरदार साहब जैसे वज़ीर हों उन को यह देखना चाहिए कि लोगों के साथ पुलिस ज़्यादती न कर सके। बहर हाल, स्पीकर साहिब, वहां पर इतना कहना था कि तूफ़ान उठ पड़ा। स्टेज के पीछे से चन्द लोगों ने जो कांग्रेस के वर्कर थे उलटा यह कहना शुरू किया कि यह भी चोरों का साथी है। हमें चोरों का साथी कह कर गालियां दी गई। और जो कुछ उन के बस में था किया गया। क्या यही law and order है ? (एक आवाज़ : क्या आप को मारा भी गया ?)

[मौलवी अब्दुल गनी डार]

मुझे तो क्या मारना था । मैं तो चाहे मोटा ताज़ा था महात्मा गांधी जी का चेला हूं (घंटी)। मैं यह अर्ज़ करना चाहता हूं कि पंजाब में drainage न होने की वजह से बेहद जमीन सेम के नीचे आ गई है जिस की कीमत भाखड़ा की लागत से भी कई गुना ज्यादा है। मैं culturable जमीन की बाबत कह रहा हूं, waste land की बात नहीं कर रहा । स्पीकर साहिब अर्सा चार साल से असैम्बली के अन्दर इस के मुताल्लिक आवाज़ उठाई जा रही है। जहां अरबों रुपया जमीन को बनाने के लिये सरकार खर्च कर रही है वहां जमीन को बचाने के लिये चार पांच बरसों में सिर्फ़ एक करोड़ 17 लाख रुपया खर्च हुआ है और उस का भी ज्यादा हिस्सा अमृतसर, गुरदासपुर और करनाल के इज़ला को मिला। बाकी तीन तीन चार चार लाख से ज्यादा किसी जिला के हिस्से में नहीं आया। बाकी सभी जिलों में बहुत भारी हिस्सा—जमीन का सेम के नीचे चलता आ रहा है। उस का नतीजा क्या हुआ है? आज सारा पंजाब न सही, उस का बहुत बड़ा हिस्सा झीलें बना पड़ा है । मैं अपने हल्के की बाबत अर्ज़ करूं कि वहां पर जगह २ पर झीलें बनी हुई हैं (*Interruptions*) मैं challenge करता हूं, कोई भी मेरे साथ चले मैं साथ जाकर दिखा सकता हूं। मैं खुद request करके मिनिस्टर साहिबान को वहां ले गया। लेकिन कुछ असर न देख कर मैं ने तंग आकर जनाब सरदार प्रताप सिंह कैरों जी को लिखा कि भाई! अगर मेरा ही दुःख है तो मैं resign करने को तैयार हूं लेकिन उस इलाके को क्यों बरबाद करते हो ? मैं अब भी दोहराता हूं कि मैं अपनी seat से resign करने को तैयार हूं लेकिन इलाके को ignore करने में कोई दानाई नहीं।

**ਸਰਦਾਰ ਧੰਨਾ ਸਿੰਘ ਗੁਲਸ਼ਨ** (ਪੱਕਾ ਕਲਾਂ 'ਰਿਜ਼ਰਵਡ') : ਸਪੀਕਰ ਸਾਹਿਬ ਮਾਨ ਜੀ ਨੇ ਜੋ ਗਵਰਨਰ ਸਾਹਿਬ ਦੇ ਭਾਸ਼ਨ ਤੇ ਧੰਨਵਾਦ ਦਾ ਮਤਾ ਪੇਸ਼ ਕੀਤਾ ਹੈ ਮੈਂ ਉਸ ਦੀ ਤਾਈਦ ਕਰਨ ਲਈ ਖੜਾ ਹੋਇਆ ਹਾਂ। ਥੋੜਾ ਚਿਰ ਪਹਿਲਾਂ ਜਿਹੜੀਆਂ ਚੀਜ਼ਾਂ ਪੰਜਾਬ ਦੇ ਅੰਦਰ ਵੇਖਣ ਵਿਚ ਨਹੀਂ ਸੀ ਆਉਂਦੀਆਂ ਉਹ ਹੁਣ ਸੂਬੇ ਦੇ ਹਰ ਕੋਨੇ ਵਿਚ ਵੇਖਣ ਵਿਚ ਆ ਰਹੀਆਂ ਹਨ। ਭਾਵੇਂ ਪੰਜਾਬ ਦੇ ਵਿਚ ਕਿੰਨੀਆਂ ਤਹਿਰੀਕਾਂ ਚਲੀਆਂ ਜਿਵੇਂ ਕਿ ਹਿੰਦੀ agitation ਚਲੀ, ਪਟਵਾਰੀਆਂ ਦਾ ਅੰਦੋਲਨ ਚਲਿਆ ਔਰ ਕੁਝ ਇਲਾਕਿਆਂ ਦੀ ਅਦਲਾ ਬਦਲੀ ਦੇ ਕਾਰਨ ਗੜਬੜ ਹੋਈ ਔਰ ਸਰਕਾਰ ਨੂੰ ਇਨ੍ਹਾਂ ਚੀਜ਼ਾਂ ਦਾ ਸਾਹਮਣਾ ਕਰਨ ਲਈ ਬਹੁਤ ਸਮਾਂ ਲਗਾਉਣਾ ਪਿਆ—ਸਮਾਂ ਹੀ ਨਹੀਂ ਬਹੁਤ ਭਾਰੀ ਖਰਚ ਕਰਨਾ ਪਿਆ ਜਿਹੜਾ ਕਿ ਦੂਜੇ ਪਾਸੇ ਪੰਜਾਬ ਦੇ ਰਾਜ ਦੀ ਉਨਤੀ ਲਈ ਲਗ ਸਕਦਾ ਸੀ, ਲੋਕਾਂ ਦੀ ਖੁਸ਼ਹਾਲੀ ਲਈ ਲਗ ਸਕਦਾ ਸੀ, ਪੈਦਾਵਾਰ ਨੂੰ ਵਧਾਉਣ ਲਈ ਲਗ ਸਕਦਾ ਸੀ, ਸੇਮ ਨੂੰ ਰੋਕਣ ਲਈ ਲਗ ਸਕਦਾ ਸੀ ਜਿਹੜਾ ਕਿ ਐਜੀਟੇਸ਼ਨਾਂ ਨੂੰ ਰੋਕਣ ਲਈ ਅਜਾਈਂ ਗਿਆ ਔਰ ਉਨਤੀ ਦੇ ਕੰਮਾਂ ਵਿਚ ਰੁਕਾਵਟ ਪਈ; ਫੇਰ ਵੀ ਐਨੇ ਝੱਖੜ ਝੋਲਿਆਂ ਦਾ ਮੁਕਾਬਲਾ ਕਰਦੇ ਹੋਏ ਵੀ ਪੰਜਾਬ ਸਰਕਾਰ ਨੇ ਆਪਣਾ ਕਦਮ ਤੇਜ਼ੀ ਨਾਲ ਔਰ ਮਜ਼ਬੂਤੀ ਨਾਲ ਅਗੇ ਵਧਾਇਆ ਹੈ ਜਿਸ ਲਈ ਉਹ ਮੁਬਾਰਕਬਾਦ ਦੀ ਮੁਸਤਹੱਕ ਹੈ। ਗਵਰਨਰ ਸਾਹਿਬ ਨੇ ਆਪਣੇ ਭਾਸ਼ਨ ਵਿਚ ਕਈ ਕੰਮਾਂ ਦੀ ਸਰਾਹਨਾ ਕੀਤੀ ਹੈ। ਜੇ ਗੌਰ ਨਾਲ ਵੇਖਿਆ ਜਾਏ ਤਾਂ ਪਤਾ ਲਗਦਾ ਹੈ ਕਿ ਵਾਕਈ ਕਈ ਕੰਮ ਬੜੀ ਤੇਜ਼ੀ ਨਾਲ ਹੋਏ ਨੇ ਜਿਸ ਤਰ੍ਹਾਂ ਕਿ ਮੈਂ

ਆਪਣੇ ਹੀ ਜ਼ਿਲੇ ਦੀ ਮਿਸਾਲ ਦੇਂਦਾ ਹਾਂ । ਭਾਵੇਂ ਮੇਰਾ ਭਟਿੰਡੇ ਦਾ ਜ਼ਿਲਾ ਸਾਰਿਆਂ ਤੋਂ ਪਛੜਿਆ ਔਰ backward ਹੈ ਲੇਕਿਨ ਓਥੇ ਅਜ ਤੋਂ ਚਾਰ ਪੰਜ ਸਾਲ ਪਹਿਲੇ ਬਿਜਲੀ ਦਾ ਨਾਂ ਹੀ ਕੀ ਹੋਣਾ ਸੀ, ਸਾਰੇ ਜ਼ਿਲੇ ਵਿਚ 5 ਮੀਲ ਲੰਬੀ ਸੜਕ ਦਾ ਵੀ ਟੋਟਾ ਨਹੀਂ ਸੀ । ਪਰ ਅਜ ਬਠਿੰਡੇ ਤੋਂ ਹਰ ਸ਼ਹਿਰ ਵਿਚ ਸੜਕ ਜਾਂਦੀ ਹੈ—ਭਾਵੇਂ ਉਹ ਲੰਗੜੀ ਹੈ, ਭਾਵੇਂ ਲੂਲ੍ਹੀ ਹੈ ਲੇਕਿਨ ਨਿਕਲਦੀ ਬਠਿੰਡੇ ਤੋਂ ਹਰ ਪਾਸੇ ਵਲ ਹੈ । ਲੰਗੜੀ ਮੈਂ ਇਸ ਲਈ ਕਿਹਾ ਹੈ ਕਿ ਕੰਮ ਕਾਫੀ ਸ਼ੁਰੂ ਹੋ ਗਿਆ ਹੈ । ਭਾਵੇਂ ਪੂਰੀ ਤਰ੍ਹਾਂ ਅਜੇ ਸਿਰੇ ਨਹੀਂ ਚੜ੍ਹਿਆ ਹੈ । ਬਿਜਲੀ ਵੀ ਸਾਡੇ ਜ਼ਿਲੇ ਦੀਆਂ ਛੋਟੀਆਂ ਛੋਟੀਆਂ ਮੰਡੀਆਂ ਵਿਚ ਪਹੁੰਚ ਗਈ ਹੈ । ਕਈਆਂ ਪਿੰਡਾਂ ਵਿਚ ਬਿਜਲੀ ਪਹੁੰਚੀ ਹੈ ਜਿਸ ਨਾਲ ਖੇਤੀ ਬਾੜੀ ਦੇ ਕੰਮ ਨੇ ਬੜੀ ਤਰੱਕੀ ਕੀਤੀ ਹੈ । Tube-wells ਕਾਫੀ ਲਗੇ ਹਨ ਔਰ ਪਿੰਡਾਂ ਦੇ ਕਿਸਾਨ tractors ਨਾਲ ਖੇਤੀ ਕਰਕੇ ਆਪਣੇ ਕੰਮ ਨੂੰ ਚੰਗੀ ਤਰ੍ਹਾਂ ਕਰ ਰਹੇ ਹਨ । ਇਹ ਸਾਰੀਆਂ ਚੀਜ਼ਾਂ ਮੂੰਹੋਂ ਬੋਲਦੀਆਂ ਨੇ ਕਿ ਸਰਕਾਰ ਆਪਣੇ ਸੂਬੇ ਨੂੰ ਦਿਨ ਬ ਦਿਨ ਤਰੱਕੀ ਵਲ ਅਗੇ ਲੈ ਜਾ ਰਹੀ ਹੈ । ਲੇਕਿਨ ਜਿਥੇ ਇਹ ਤਰੱਕੀ ਵਲ ਸਰਕਾਰ ਦੇ ਕਦਮ ਹਨ ਉਥੇ ਸੇਮ ਔਰ ਹੜ੍ਹਾਂ ਦੇ ਰੱਬੀ ਕਹਿਰ ਨੇ ਇਨ੍ਹਾਂ ਕੰਮਾਂ ਵਿਚ ਭਾਰੀ ਰੁਕਾਵਟ ਪਾਈ ਹੈ । Opposition parties ਨੇ ਵੀ ਇਸ ਰੁਕਾਵਟ ਵਿਚ ਹੋਰ ਵਾਧਾ ਕੀਤਾ, agitations ਖੜੀਆਂ ਕਰਨ ਦੀ ਕੋਸ਼ਿਸ਼ ਕੀਤੀ ਗਈ, ਫੇਰ ਵੀ ਸਰਕਾਰ ਦੇ ਯਤਨ ਸਰਾਹਨਾਯੋਗ ਹਨ ।

ਇਸ ਤੋਂ ਬਾਅਦ, ਸਪੀਕਰ ਸਾਹਿਬ, ਇਕ ਹੋਰ ਅਰਜ਼ ਕੀਤੇ ਬਗੈਰ ਮੈਂ ਨਹੀਂ ਰਹਿ ਸਕਾਂਗਾ ਕਿਉਂਕਿ ਗਵਰਨਰ ਸਾਹਿਬ ਨੇ ਆਪਣੇ Address ਵਿਚ ਭੂਮੀ ਸੁਧਾਰ ਸਬੰਧੀ ਬਿਲਾਂ ਦਾ ਵੀ ਜ਼ਿਕਰ ਕੀਤਾ ਹੈ । ਅਗਰ ਪੈਪਸੂ ਔਰ ਰਾਜਿਆਂ ਦੇ ਰਾਜ ਵੇਲੇ ਤੋਂ ਲੈ ਕੇ ਅਜ ਤਕ ਦੀ ਕਹਾਣੀ ਦਸੀਏ ਤਾਂ ਉਹ ਬਹੁਤ ਅਹਿਮ ਕਹਾਣੀ ਬਣਦੀ ਹੈ । ਕਈ ਵਡੇ ਵਡੇ ਰਾਜੇ ਬਿਸਵੇਦਾਰ ਔਰ ਜਗੀਰਦਾਰ ਸਨ, land lord ਸਨ ਜਿਨ੍ਹਾਂ ਕੋਲ ਨਾ ਸਿਰਫ ਇਕ ਇਕ ਦੋ ਦੋ ਪਿੰਡ ਸਨ ਬਲਕਿ ਕਈ ਕਈ ਪਿੰਡ ਸਨ ਜਿਨ੍ਹਾਂ ਤੋਂ ਕਿ ਹੁਣ ਉਨ੍ਹਾਂ ਨੂੰ ਉਠਾ ਦਿੱਤਾ ਗਿਆ ਹੈ । ਜਿਹੜੇ ਕਾਨੂੰਨ ਹਨ ਭਾਵੇਂ ਉਨ੍ਹਾਂ ਦੇ ਬਨਾਉਣ ਲਈ ਸਰਕਾਰ ਨੇ ਆਪਣੇ ਬਾਈਂ ਪੂਰੀ ਤਵੱਜੁਹ ਦਿੱਤੀ ਹੈ ਪਰ ਜੇ ਇਨ੍ਹਾਂ ਨੂੰ ਅਮਲ ਵਿਚ ਲਿਆਉਣ ਲਈ ਅਫ਼ਸਰ ਪੂਰੀ ਤਰ੍ਹਾਂ ਕਾਰਵਾਈ ਕਰਦੇ ਤਾਂ ਸਰਕਾਰ ਦਾ ਭਾਰ ਵੀ ਹੌਲਾ ਹੁੰਦਾ । ਫੇਰ ਵੀ ਕਾਂਗਰੇਸ ਸਰਕਾਰ ਦੀ policy ਬੜੀ ਚੰਗੀ ਹੈ ਜਿਸ ਉਤੇ ਨਾਗਪੁਰ ਦੇ ਸੈਸ਼ਨ ਵਿਚ ਵੀ ਜ਼ੋਰ ਦਿੱਤਾ ਗਿਆ । ਪਰ ਮੈਂ ਅਰਜ਼ ਕਰਦਾ ਹਾਂ ਕਿ ਸਾਡੇ ਆਪਣੇ ਵਿਚ ਕਈ ਅਜਿਹੇ land lords ਬੈਠੇ ਹਨ ਜਿਹੜੇ ਕਿ ਪਾਰਟੀ ਦੇ ਐਲਾਨ ਕੀਤੇ ਹੋਏ ਕੰਮਾਂ ਨੂੰ ਔਰ ਇਸ ਦੀ policy ਨੂੰ fail ਕਰਨ ਲਈ ਕੋਸ਼ਿਸ਼ ਕਰ ਰਹੇ ਹਨ । ਜਿਸ ਤਰ੍ਹਾਂ ਚਲਦੀ ਗਡੀ ਨੂੰ ਲਾਲ ਝੰਡੀ ਦੇ ਕੇ ਖੜਾ ਕਰ ਲਿਆ ਜਾਂਦਾ ਹੈ ਇਸੇ ਤਰ੍ਹਾਂ ਗੌਰਮਿੰਟ ਦੀਆਂ ਮੁਖਾਲਫ ਪਾਰਟੀਆਂ ਇਸ ਦੇ ਚਲਦੇ ਕੰਮਾਂ ਅਗੇ ਲਾਲ ਝੰਡੀਆਂ ਵਖਾਉਂਦੀਆਂ ਹਨ ਅਤੇ ਉਸ ਨੂੰ ਰੋਕਦੀਆਂ ਹਨ । ਇਹ ਲੋਕ ਵੀ ਉਨ੍ਹਾਂ ਨਾਲ ਮਿਲ ਕੇ ਸਰਕਾਰ ਦੀਆਂ ਸਕੀਮਾਂ ਨਹੀਂ ਚਲਣ ਦੇਂਦੇ ।

ਛੋਟੇ ਮੁਲਾਜ਼ਮਾਂ ਦੀਆਂ ਤਨਖਾਹਾਂ ਤੇ ਸਰਵਿਸਾਂ ਵਲ ਵੀ ਇਸ Address ਵਿਚ ਇਸ਼ਾਰਾ ਕੀਤਾ ਗਿਆ ਹੈ ਪਰ ਇਹ ਮਾਮਲਾ ਬੜੀ ਦੇਰ ਤੋਂ ਲਟਕਦਾ ਚਲਾ ਆ ਰਿਹਾ ਹੈ । ਇਸ ਪਾਸੇ ਸਰਕਾਰ ਨੂੰ ਛੇਤੀ ਤੌਰ ਤੇ ਧਿਆਨ ਦੇਣਾ ਚਾਹੀਦਾ ਹੈ ਕਿਉਂਕਿ ਇਨ੍ਹਾਂ ਮੁਲਾਜ਼ਮਾਂ ਨੂੰ ਇਸ ਲੱਕ ਤੋੜ ਮਹਿੰਗਾਈ ਵਿਚ ਰੱਜ ਕੇ ਰੋਟੀ ਵੀ ਨਹੀਂ ਮਿਲਦੀ ਜਦ ਕਿ 25, 30 ਰੁਪਏ ਮਣ ਕਣਕ ਦਾ ਭਾ ਹੋ ਗਿਆ ਹੋਇਆ ਹੈ ਤੇ ਆਟੇ ਦੇ depots ਤੋਂ ਉਨ੍ਹਾਂ ਨੂੰ ਆਟਾ ਵੀ

[ਸਰਦਾਰ ਧੰਨਾ ਸਿੰਘ ਗੁਲਸ਼ਨ]

ਸੌਖ ਨਾਲ ਨਹੀਂ ਮਿਲਦਾ । ਗਵਰਨਰ ਸਾਹਿਬ ਨੇ ਇਸ ਪਾਸੇ ਇਸ਼ਾਰਾ ਤਾਂ ਕੀਤਾ ਹੈ ਪਰ ਜੇਕਰ ਸਰਕਾਰ ਬੜੀ ਤੇਜ਼ੀ ਨਾਲ ਉਸ ਵਲ ਧਿਆਨ ਦੇਵੇਗੀ ਤਾਂਹੀ ਉਨ੍ਹਾਂ ਦਾ ਕੁਝ ਬਣ ਸਕੇਗਾ । ਮੈਂ ਸਮਝਦਾ ਹਾਂ ਕਿ ਸਰਕਾਰ ਨੂੰ ਵੀ ਬੜੀਆਂ difficulties ਦਾ ਮੁਕਾਬਲਾ ਕਰਨਾ ਪੈ ਰਿਹਾ ਹੈ । ਅੱਜ ਰਾਜ ਵਿਚ ਖੁਰਾਕ ਦਾ ਮਸਲਾ ਵੀ ਇਕ ਵਡਾ ਮਸਲਾ ਬਣ ਗਿਆ ਹੋਇਆ ਹੈ ਤੇ ਇਸ ਨੂੰ ਸੁਲਝਾਉਣ ਲਈ ਇਸ ਨੇ ਅਨਾਜ ਖਰੀਦ ਕੇ ਭੰਡਾਰੇ ਅਕਠੇ ਕਰਨੇ ਹਨ । ਮਿਲਦਾ ਜ਼ਮੀਨਾਂ ਤੋਂ ਬੇਰੋਜ਼ਗਾਰ ਹੋਏ ਕਿਸਾਨਾਂ ਨੂੰ ਇਸ ਨੇ ਰੋਜ਼ਗਾਰ ਤੇ ਲਾਉਣ ਦਾ ਕੰਮ ਵੀ ਕਰਨਾ ਹੈ । ਇਸ ਕਰ ਕੇ ਮੈਨੂੰ ਇਹ ਗੱਲ ਔਖੀ ਨਜ਼ਰ ਆਉਂਦੀ ਹੈ ਕਿ ਛੋਟੇ ਮੁਲਾਜ਼ਮਾਂ ਦੀਆਂ ਤਨਖਾਵਾਂ ਵਧਾਉਣ ਵਾਲੀ ਗੱਲ ਸਿਰੇ ਚੜ੍ਹ ਸਕੇ ਜਿਸ ਬਾਰੇ ਗਵਰਨਰ ਸਾਹਿਬ ਦੇ Address ਵਿਚ ਜ਼ਿਕਰ ਕੀਤਾ ਗਿਆ ਹੈ । ਅੱਜ ਬੜਾ ਖੁਲ੍ਹਾ ਪੈਸਾ ਸਰਕਾਰ ਪਾਸ ਹੋਣਾ ਚਾਹੀਦਾ ਹੈ ਕਿਉਂਕਿ ਇਸ ਕੰਮ ਵਾਸਤੇ ਵੀ ਇਕ ਵਡੀ ਰਕਮ ਦੀ ਜ਼ਰੂਰਤ ਹੈ ।

ਫਿਰ ਇਸ Address ਵਿਚ ਜਿਹੜਾ ਸਾਂਝੀ ਖੇਤੀ ਬਾੜੀ ਬਾਰੇ ਇਸ਼ਾਰਾ ਕੀਤਾ ਗਿਆ ਹੈ ਉਸ ਲਈ ਵੀ ਮੈਨੂੰ ਡਰ ਹੈ ਕਿ ਇਸ ਪਾਰਟੀ ਦੇ ਹੀ ਕਈ ਸਜਨ ਇਸ scheme ਵਿਚ ਵੀ ਸਰਕਾਰ ਨੂੰ fail ਨਾ ਕਰਾ ਦੇਣ ਕਿਉਂਕਿ ਉਹ ਮਿਤ੍ਰ ਬਣ ਕੇ ਦੁਰਾਹੇ ਵਰਗੀਆਂ ਕਾਨਫਰੰਸਾਂ ਕਰ ਕੇ ਚੂਹਿਆਂ ਵਾਂਗ ਅੰਦਰੋ ਅੰਦਰੀ ਇਸ ਸਕੀਮ ਨੂੰ ਕੁਤਰਨਾ ਚਾਹੁੰਦੇ ਹਨ । ਇਸ ਬਾਰੇ ਮੈਂ ਇਕ ਮਿਸਾਲ ਆਪਣੇ ਜ਼ਿਲਾ ਬਠਿੰਡੇ ਦੀ ਦੇਣਾ ਚਾਹੁੰਦਾ ਹਾਂ । ਵੈਸੇ ਮਿਸਾਲਾਂ ਤਾਂ ਕਈ ਹਨ ਲੇਕਿਨ ਇਕ ਪਿੰਡ ਜਿਹੜਾ ਜ਼ਿਲਾ ਸੰਗਰੂਰ ਦੀ ਤਹਿਸੀਲ ਬਰਨਾਲੇ ਦੇ ਭਦੌੜ ਪਿੰਡ ਦੇ ਲਾਗੇ ਹੈ ਮੈਂ ਉਸਦੀ ਮਿਸਾਲ ਦੇਣੀ ਚਾਹੁੰਦਾ ਹਾਂ । ਉਹ ਮੁਜ਼ਾਰਿਆਂ ਦਾ ਪਿੰਡ ਹੈ । ਉਥੇ ਸਾਡੀ ਆਪਣੀ ਪਾਰਟੀ ਦੇ ਮੈਂਬਰ ਹਨ ਅਤੇ ਸਾਡੀ ਆਪਣੀ ਪਾਰਟੀ ਦੇ ਉਹ ਬੰਦੇ ਹਨ ਜਿਹੜੇ ਬੜੇ ਬੜੇ ਆਦਮੀਆਂ ਦੀ ਉਨ੍ਹਾਂ ਦੇ ਮੁਜ਼ਾਰਿਆਂ ਨੂੰ ਜ਼ਮੀਨ ਵਿਚੋਂ ਕਢਣ ਵਿਚ ਇਮਦਾਦ ਕਰਦੇ ਹਨ । ਇਸ ਕੰਮ ਲਈ ਅਫਸਰਾਂ ਤੇ ਦਬਾ ਪਾਇਆ ਜਾਂਦਾ ਹੈ । ਸਪੀਕਰ ਸਾਹਿਬ, ਤੁਹਾਡੇ notice ਵਿਚ ਇਕ ਹੋਰ ਲਿਆਉਣ ਵਾਲੀ ਗੱਲ ਹੈ ਜੋ ਬੜੀ ਦਰਦ ਭਰੀ ਕਹਾਣੀ ਹੈ । ਇਸ ਪਿੰਡ ਦਾ ਨਾਓਂ ਦਿਆਲਪੁਰ ਭਾਈਕਾ ਹੈ ਜਿਹੜਾ ਕਿ sub-tehsil ਫੂਲ ਵਿਚ ਹੈ । ਉਥੇ ਬਿਸਵੇਦਾਰ ਨੇ ਮੁਜ਼ਾਰਿਆਂ ਨੂੰ ਜ਼ਬਰਦਸਤੀ ਜ਼ਮੀਨ ਵਿਚੋਂ ਪੁਲਸ ਤੇ ਗੁੰਡਿਆਂ ਦੀ ਮਦਦ ਨਾਲ ਕਢ ਦਿੱਤਾ । ਆਖਰ ਮੁਜ਼ਾਰਿਆਂ ਨੇ ਇਸ ਜ਼ਬਰਦਸਤੀ ਵਿਰੁਧ ਡਿਪਟੀ ਕਮਿਸ਼ਨਰ, ਬਠਿੰਡੇ, ਕੋਲ ਅਪੀਲ ਕੀਤੀ । D.C. ਬਠਿੰਡੇ ਨੇ 12-5-1956 ਨੂੰ ਮੁਜ਼ਾਰਿਆਂ ਦੇ ਹਕ ਵਿਚ ਬਾਕਾਇਦਾ ਕਬਜ਼ੇ ਦਾ ਹੁਕਮ ਦਿੱਤਾ ਤੇ 15-5-1956 ਨੂੰ ਪਟਵਾਰੀ ਤੇ ਕਾਨੂੰਗੋ ਨੇ ਮੁਜ਼ਾਰਿਆਂ ਨੂੰ ਇਕਲੇ ਇਕਲੇ ਖੇਤ ਦਾ ਕਬਜ਼ਾ ਦਿਵਾ ਦਿੱਤਾ । ਪਰ 24-5-1956 ਨੂੰ ਖੇਤਾਂ ਵਿਚ ਹਲ ਵਾਹੁਣ ਗਏ ਮੁਜ਼ਾਰਿਆਂ ਤੇ ਭਾਲਿਆਂ, ਗੰਡਾਸਿਆਂ ਤੇ ਡਾਂਗਾਂ ਨਾਲ ਬਿਸਵੇਦਾਰ ਨੇ ਹਮਲਾ ਕਰਵਾ ਦਿੱਤਾ । ਇਸ ਹਮਲੇ ਵਿਚ ਸਰਦਾਰ ਬਿਸ਼ਨ ਸਿੰਘ ਤਾਂ ਕੱਤਲ ਹੋ ਗਿਆ ਤੇ 14 ਆਦਮੀ ਹੋਰ ਬੁਰੀ ਤਰ੍ਹਾਂ ਘਾਇਲ ਹੋਏ । ਇਸ ਤੋਂ ਪਿਛੋਂ ਬਿਸਵੇਦਾਰ ਨੇ ਉਲਟੇ ਉਨ੍ਹਾਂ ਕਿਸਾਨਾਂ ਤੇ ਮੁਕਦਮੇ ਬਣਵਾ ਦਿੱਤੇ ਪਰ ਸਾਰੇ ਕਿਸਾਨ ਬਰੀ ਹੋ ਗਏ ਤੇ ਬਿਸਵੇਦਾਰ ਦੇ 16 ਪੱਖੀ ਹਾਲੇ ਵੀ ਸਜ਼ਾਵਾਂ ਭੁਗਤ ਰਹੇ ਹਨ । ਇਸ ਘਟਨਾ ਪਿਛੋਂ ਪੁਲੀਸ ਦੀ report ਤੇ ਸਰਦਾਰ ਬੀਰਮ ਸਿੰਘ ਮਾਲ ਅਫਸਰ ਬਠਿੰਡਾ ਨੇ 26-5-1956 ਨੂੰ ਦਫਾ 145 ਅਧੀਨ 7784 ਵਿਘੇ ਜ਼ਮੀਨ ਸਰਕਾਰੀ ਅਧਕਾਰ ਹੇਠ ਲੈ ਲਈ । ਫਿਰ ਇਸ ਜ਼ਮੀਨ ਨੂੰ ਚਕੌਤੇ ਉਤੇ ਚੜ੍ਹਾਉਣ ਲਈ ਨਾਇਬ ਤਹਿਸੀਲਦਾਰ ਰਾਮਪੁਰਾ ਫੂਲ ਵਲੋਂ 17-8-1956 ਨੂੰ ਇਕ notice ਜਾਰੀ

ਕੀਤਾ ਗਿਆ ਸੀ ਜਿਸ ਵਿਚ ਲਿਖਿਆ ਗਿਆ ਸੀ ਕਿ ਦਿਆਲਪੁਰਾ ਭਾਈਕਾ ਦੇ ਬਿਸਵੇਦਾਰ ਤੇ ਮੁਜ਼ਾਰੇ ਬੋਲੀ ਨਹੀਂ ਦੇ ਸਕਣਗੇ ਕਿਉਂਕਿ ਉਨ੍ਹਾਂ ਦਾ ਆਪੋ ਵਿਚ ਝਗੜਾ ਹੈ । ਹੋਰ ਬੋਲੀ ਦੇਣ ਵਾਲਿਆਂ ਨੂੰ ਚਹਾਰਮ ਚਕੌਤਾ ਪਹਿਲਾਂ ਦੇਣਾ ਪਏਗਾ । ਬਿਸਵੇਦਾਰ ਨੇ D. C. ਦੇ ਹੁਕਮ ਦੇ ਵਿਰੁਧ Commissioner, Patiala ਦੇ ਅਗੇ appeal ਕੀਤੀ ਜਿਸਦਾ ਫੈਸਲਾ 11-7-1957 ਨੂੰ ਮੁਜ਼ਾਰਿਆਂ ਦੇ ਹੀ ਹਕ ਵਿਚ ਹੋਇਆ । ਫਿਰ ਇਸ ਫੈਸਲੇ ਵਿਰੁਧ ਬਿਸਵੇਦਾਰ ਨੇ Financial Commissioner, ਚੰਡੀਗੜ੍ਹ ਅਗੇ appeal ਕੀਤੀ ਅਤੇ ਉਸਦਾ ਫੈਸਲਾ 24-1-1958 ਨੂੰ ਕਿਸਾਨਾਂ ਦੇ ਹਕ ਵਿਚ ਹੋਇਆ । ਫਿਰ High Court ਵਿਚ ਵੀ ਕਿਸਾਨਾਂ ਦੇ ਹਕ ਵਿਚ 21-5-1958 ਨੂੰ ਫੈਸਲਾ ਹੋਇਆ । ਲੇਕਿਨ ਇਤਨਿਆਂ ਫੈਸਲਿਆਂ ਦੇ ਬਾਅਦ ਵੀ ਇਸ ਵੇਲੇ ਕਬਜ਼ਾ ਉਥੇ ਉਸੇ ਬਿਸਵੇਦਾਰ ਦਾ ਹੈ । ਜਦੋਂ ਅਸੀਂ ਉਥੇ ਸਰਦਾਰ ਦਰਬਾਰਾ ਸਿੰਘ, ਪ੍ਰਧਾਨ, ਪ੍ਰਦੇਸ਼ ਕਾਂਗਰਸ ਕਮੇਟੀ ਦੀ ਪ੍ਰਧਾਨਗੀ ਹੇਠ ਕਿਸਾਨ ਵਿਭਾਗ ਜ਼ਿਲਾ ਕਾਂਗਰਸ ਕਮੇਟੀ ਦੀ ਕਿਸਾਨ conference ਕੀਤੀ ਤਾਂ ਅਸਾਂ ਉਨ੍ਹਾਂ ਨੂੰ ਵਿਖਾਇਆ ਕਿ ਉਹ ਜ਼ਮੀਨ ਜਿਹੜੀ ਦਫਾ 145 ਹੇਠ ਸਰਕਾਰ ਨੇ ਲਈ ਹੋਈ ਹੈ ਉਹ ਅੱਜ ਵੀ ਬਿਸਵੇਦਾਰ ਵਾਹ ਰਿਹਾ ਹੈ ਅਤੇ ਉਸ ਤੋਂ ਜਿਹੜੀ ਆਮਦਨੀ ਆਉਂਦੀ ਹੈ ਉਹ ਸਾਰੀ ਉਹ ਹੀ ਖਾ ਰਿਹਾ ਹੈ । ਸਪੀਕਰ ਸਾਹਿਬ, ਬੜੀ ਹੈਰਾਨੀ ਦੀ ਗੱਲ ਇਹ ਹੈ ਕਿ ਬਾਵਜੂਦ ਹਾਈ ਕੋਰਟ ਦੇ Full Bench ਦੇ ਫੈਸਲੇ ਦੇ ਅਤੇ ਐਨਾ ਕੁਝ ਕਰਨ ਦੇ ਪਿਛੋਂ ਵੀ ਉਹ ਸਾਰੀਆਂ ਕਾਨੂੰਨੀ ਅਦਾਲਤਾਂ, High Court ਦੇ ਫੈਸਲਿਆਂ ਦੀ ਉਲੰਘਣਾ ਕਰਨ ਵਾਲਾ ਬਿਸਵੇਦਾਰ ਮੌਜਾਂ ਉੜਾ ਰਿਹਾ ਹੈ ।

ਜੇ ਉਸ ਜ਼ਮੀਨ ਦੀ ਆਮਦਨੀ ਦਾ ਹਿਸਾਬ ਲਾਇਆ ਜਾਏ ਤਾਂ ਉਹ 9 ਲੱਖ ਰੁਪਏ ਬਣਦੀ ਹੈ ਅਤੇ ਉਹ ਬਿਸਵੇਦਾਰ ਜਿਸਨੇ ਬਾਗੀ ਪੁਣੇ ਦਾ ਸਬੂਤ ਦਿੱਤਾ ਹੈ ਸਾਰਾ ਰੁਪਿਆ ਖਾ ਗਿਆ ਹੈ । ਇਸ ਤਰ੍ਹਾਂ ਇਹ ਇਕ ਬੜਾ ਭਾਰੀ scandal ਬਣਿਆ ਹੋਇਆ ਹੈ । ਅਸਾਂ ਇਹ scandal ਇਕ ਵੇਰ ਨਹੀਂ, ਦੋ ਵੇਰ ਨਹੀਂ ਬਲਕਿ ਕਈ ਵੇਰ ਇਸ ਸਰਕਾਰ ਦੇ notice ਵਿਚ ਲਿਆਂਦਾ ਹੈ ਕਿਉਂਕਿ ਉਸ ਜ਼ਮੀਨ ਨੂੰ ਵਾਹੁਣ ਦਾ ਹਕ ਨਾ ਤਾਂ ਉਸ ਪਿੰਡ ਦੇ ਮੁਜ਼ਾਰਿਆਂ ਨੂੰ ਹੀ ਹੈ ਤੇ ਨਾ ਹੀ ਉਸ ਬਿਸਵੇਦਾਰ ਨੂੰ ਹੀ ਹੈ ਪਰ High Court ਤੋਂ stay order ਲੈ ਕੇ ਉਸ ਬਿਸਵੇਦਾਰ ਨੇ ਚਾਰ tractors ਲੈ ਕੇ ਦਿਨ ਰਾਤ ਲਾ ਕੇ ਸਾਰੀ ਜ਼ਮੀਨ ਵਾਹ ਲਈ ਅਤੇ ਸਰਕਾਰ ਦੇ ਅਤੇ ਬਾਕੀ ਅਦਾਲਤਾਂ ਦੇ ਹੁਕਮ ਤੇ ਪਾਣੀ ਫੇਰ ਦਿੱਤਾ ਹੈ ।

**ਸਰਦਾਰ ਅਛਰ ਸਿੰਘ ਛੀਨਾ :** ਉਹ ਕਾਂਗਰਸ ਪਾਰਟੀ ਦੇ ਹੀ ਮੈਂਬਰ ਹੋਣਗੇ, ਦੋਵੇਂ ਮੁਜ਼ਾਰੇ ਵੀ ਤੇ ਬਿਸਵੇਦਾਰ ਵੀ ?

**ਸਰਦਾਰ ਧੰਨਾ ਸਿੰਘ ਗੁਲਸ਼ਨ :** ਇਹ ਹਾਲਤ ਹੈ । ਇਹ ਬਹੁਤ ਜ਼ੁਲਮ ਭਰੀ ਗੱਲ ਹੈ ਅਤੇ ਇਸ ਦੇ ਬਠਿੰਡੇ ਵਿਚ ਸਭ ਦੇ ਨੋਟਿਸ ਵਿਚ ਆ ਜਾਣ ਦੇ ਬਾਵਜੂਦ ਕੋਈ action ਉਸ ਦੇ ਖਿਲਾਫ ਨਹੀਂ ਲਿਆ ਗਿਆ ਤੇ ਇਸ ਦੀ ਕੋਈ ਪੜਤਾਲ ਨਹੀਂ ਕੀਤੀ ਗਈ । ਬਾਬਾ ਚੇਤ ਸਿੰਘ ਜਥੇਦਾਰ ਬੁਢੇ ਦਲ ਦੇ ਨੇ ਇਕ ਲੱਖ ਇਟਾਂ ਗੁਰਦੁਆਰੇ ਦੀਆਂ ਬਚਿਆਂ ਦੇ ਸਕੂਲ ਵਾਸਤੇ ਦਿੱਤੀਆਂ ਪਰ ਉਹ ਬਿਸਵੇਦਾਰ ਸਾਰੀਆਂ ਦੀਆਂ ਸਾਰੀਆਂ ਇਟਾਂ ਵੀ ਛਕ ਗਿਆ । ਉਸ ਦੀ ਵੀ ਸਰਕਾਰ ਵਲੋਂ enquiry ਨਹੀਂ ਕਰਾਈ ਗਈ ।

ਇਸੇ ਤਰ੍ਹਾਂ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਪਛੜੀਆਂ ਸ਼੍ਰੇਣੀਆਂ ਲਈ ਸਰਕਾਰ ਨੇ ਕਾਫੀ ਕੰਮ ਕੀਤਾ ਹੈ । ਇਹ ਠੀਕ ਹੈ ਕਿ ਪਛੜੀਆਂ ਸ਼੍ਰੇਣੀਆਂ ਵਿਚ ਜ਼ਮੀਨਾਂ ਵਿਚ

[ਸਰਦਾਰ ਧੰਨਾ ਸਿੰਘ ਗੁਲਸ਼ਨ]
ਸੇਮ ਦੇ ਹੋ ਜਾਣ ਨਾਲ ਬੇਰੋਜ਼ਗਾਰੀ ਵਧ ਗਈ ਹੈ । ਜ਼ਮੀਨਾਂ ਵਿਚ ਸੇਮ ਹੋ ਜਾਣ ਨਾਲ ਉਨ੍ਹਾਂ ਨੂੰ ਕੋਈ ਕੰਮ ਨਹੀਂ ਮਿਲ ਰਿਹਾ । ਸਰਕਾਰ ਨੇ ਪਛੜੀਆਂ ਜਾਤੀਆਂ ਵਾਸਤੇ ਨੌਕਰੀਆਂ ਵਿਚ ਜਿੰਨੀਆਂ ਥਾਵਾਂ ਰਖੀਆਂ ਹੋਈਆਂ ਹਨ ਉਨ੍ਹਾਂ ਵਿਚੋਂ ਹਾਲੇ ਵੀ ਕਈ ਥਾਵਾਂ ਖਾਲੀ ਪਈਆਂ ਹੋਈਆਂ ਹਨ । ਭਾਵੇਂ ਸਰਕਾਰ ਪਛੜੀਆਂ ਸ਼ਰੇਣੀਆਂ ਨੂੰ ਉਹ ਨੌਕਰੀਆਂ ਦੇਣਾ ਚਾਹੁੰਦੀ ਹੈ ਲੇਕਿਨ ਇਸ ਦੇ ਅਧੀਕਾਰੀਆਂ ਦੀ ਹੇਰਾ ਫੇਰੀ ਕਰ ਕੇ ਇਹ ਗਿਣਤੀ ਵੀ ਪੂਰੀ ਨਹੀਂ ਕੀਤੀ ਜਾ ਸਕਦੀ । ਮੈਨੂੰ ਬੜੀ ਆਮ ਹੈ ਕਿ ਸਾਡੇ ਚੀਫ਼ ਮਨਿਸਟਰ ਸਾਹਿਬ ਆਪ ਇਸ ਗੱਲ ਵਲ ਧਿਆਨ ਦੇ ਕੇ ਉਨ੍ਹਾਂ ਨੂੰ ਨੌਕਰੀਆਂ ਦਿਵਾਉਣਗੇ । ਫਿਰ ਇਨ੍ਹਾਂ ਨੇ ਰਹਿਣ ਵਾਸਤੇ ਮਕਾਨ ਬਣਾਉਣ ਲਈ ਮਾਲੀ ਇਮਦਾਦ ਦੇਣ ਦੀ ਜਿਹੜੀ ਸਕੀਮ ਬਣਾਈ ਹੋਈ ਹੈ ਉਸ ਵਿਚ ਵੀ ਪਿਛੇ ਰਹੀਆਂ ਸ਼ਰੇਣੀਆਂ ਨੂੰ ਵੀ ਇਹ ਇਮਦਾਦ ਦਿੱਤੀ ਜਾਣੀ ਜਾਹੀਦੀ ਹੈ । ਸੇਮ ਨਾਲ ਜ਼ਮੀਨ ਦੇ ਮਾਰੇ ਜਾਣ ਕਰ ਕੇ ਕਿਸਾਨਾਂ ਨੂੰ ਵੀ ਅਜ ਕੰਮ ਨਹੀਂ ਮਿਲ ਰਿਹਾ । ਉਨ੍ਹਾਂ ਲਈ ਅੰਨ ਦੀ ਵੀ ਇਕ ਵਡੀ ਸੰਕਟ ਵਾਲੀ ਹਾਲਤ ਬਣੀ ਹੋਈ ਹੈ । ਇਸ ਲਈ ਪਿੰਡਾਂ ਵਿਚ ਆਟੇ ਦੇ ਡਿਪੋ ਵੀ ਖੋਲ੍ਹੇ ਜਾਣੇ ਚਾਹੀਦੇ ਹਨ । ਜਿਥੇ ਤਕ ਪਿੰਡਾਂ ਵਿਚ ਛੋਟੀਆਂ ਦਸਤਕਾਰੀਆਂ ਖੋਲ੍ਹਣ ਦਾ ਸਵਾਲ ਹੈ, ਮੈਂ ਪਿਛਲੇ ਸਾਲ ਇਸ ਅਸੈਂਬਲੀ ਦੇ ਬਜਟ ਸੈਸ਼ਨ ਵਿਚ ਇਕ ਮਤਾ ਰਖਿਆ ਸੀ ਤੇ ਉਸ ਉਤੇ ਬੋਲਦਿਆਂ ਪੰਡਤ ਮੋਹਨ ਲਾਲ ਨੇ ਇਸ ਗੱਲ ਦਾ ਯਕੀਨ ਦਿਵਾਇਆ ਸੀ ਕਿ ਜਿੰਨੇ ਵੀ ਲੋਗ ਪਿੰਡਾ ਵਿਚ ਛੋਟੀਆਂ ਦਸਤਕਾਰੀਆਂ ਚਲਾਉਣਾ ਚਾਹੁਣਗੇ ਜਾਂ ਛੋਟੇ ੨ ਕਾਰਖਾਨੇ ਖੋਲ੍ਹਣਾ ਚਾਹੁਣਗੇ ਉਨ੍ਹਾਂ ਨੂੰ ਸਰਕਾਰ ਮਾਲੀ ਸਹਾਇਤਾ ਦੇਵੇਗੀ । ਪਰ ਜਿਥੇ ਤਕ ਮੈਂ study ਕੀਤਾ ਹੈ ਕੰਮ ਅਜ ਕੰਮ ਮੇਰੇ ਜ਼ਿਲੇ ਵਿਚ ਇਸ ਤਰ੍ਹਾਂ ਦੀ ਸਹਾਇਤਾ ਕਿਸੇ ਨੂੰ ਵੀ ਨਹੀਂ ਦਿੱਤੀ ਗਈ । ਇਸ ਲਈ ਮੈਂ ਫਿਰ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਪਿੰਡਾ ਵਿਚ ਜਿਹੜੇ ਕਾਮੇ ਜਾਂ ਹਰੀਜਨ ਸੇਮ ਨਾਲ ਜ਼ਮੀਨ ਮਾਰੀ ਜਾਣ ਕਰਕੇ ਬੇਰੋਜ਼ਗਾਰ ਹੋ ਗਏ ਹਨ ਉਨ੍ਹਾਂ ਨੂੰ ਕੰਮ ਦੇਣ ਲਈ ਸਰਕਾਰ ਛੋਟੀਆਂ ਦਸਤਕਾਰੀਆਂ ਸ਼ੁਰੂ ਕਰਾਏ ।

ਇਕ ਗੱਲ ਮੈਂ ਹੁਣ ਪਟਵਾਰੀਆਂ ਬਾਰੇ ਵੀ ਕਹਿਣਾ ਚਾਹੁੰਦਾ ਹਾਂ । ਪਿਛਲੇ ਸਾਲ ਜਦ ਪਟਵਾਰੀਆਂ ਨੇ ਹੜਤਾਲ ਕੀਤੀ ਅਤੇ ਜਿਹੜੀ ਛੀਨਾ ਹੋਰਾਂ ਨੇ ਉਨ੍ਹਾਂ ਨੂੰ ਚੁਕ ਚੁਕਾ ਕੇ ਕਰਵਾ ਦਿੱਤੀ ਸੀ ਤੇ ਉਸ ਔਖੇ ਵੇਲੇ ਜਿਨ੍ਹਾਂ ਨੇ ਪਟਵਾਰੀ ਭਰਤੀ ਹੋ ਕੇ ਸਰਕਾਰ ਦਾ ਸਾਥ ਦਿੱਤਾ ਸੀ ਅੱਜ ਉਹ ਸਾਰੇ ਦੇ ਸਾਰੇ ਸਰਕਾਰ ਦੇ ਵਿਰੁਧ ਹੋਏ ਫਿਰਦੇ ਹਨ । ਇਸ ਦੀ ਵਜ੍ਹਾ ਇਹ ਹੈ ਕਿ ਓਨ੍ਹਾਂ 9, 9 ਮਹੀਨੇ 50, 50 ਰੁਪਏ ਫੀਸ ਭਰ ਕੇ ਕੰਮ ਸਿਖਿਆ ਸੀ ਅਤੇ ਸਰਕਾਰ ਦਾ ਸਾਥ ਦਿੱਤਾ ਸੀ ਪਰ ਹਾਲਾਂ ਤਕ ਉਨ੍ਹਾਂ ਨੂੰ ਨੌਕਰੀ ਉਪਰ ਨਹੀਂ ਲਾਇਆ ਗਿਆ । (ਘੰਟੀ) ਮੈਂ ਉਨ੍ਹਾਂ ਪੁਰਾਣਿਆਂ ਪਟਵਾਰੀਆਂ ਦੇ ਖਿਲਾਫ਼ ਨਹੀਂ ਹਾਂ ਪਰ ਸਰਕਾਰ ਨੂੰ ਉਨ੍ਹਾਂ ਨਵਿਆਂ ਮੁੰਡਿਆਂ ਨੂੰ ਵੀ ਲਾਉਣਾ ਚਾਹੀਦਾ ਹੈ । (ਘੰਟੀ) ਸਪੀਕਰ ਸਾਹਿਬ, ਇਕ ਮਿਨਟ ਹੋਰ ।

**श्री अध्यक्ष** : कई मैंबर साहिबान की यह बहुत बुरी आदत बन गई है कि वे कहने लग जाते हैं कि एक मिनट और दो मिनट और, और इस तरह अपनी स्पीच लटकाते रहते हैं । (It has become very bad habit with some hon. Members to ask for extension of time by one or two minutes again and again and in this way they go on continuing their speech.)

**Chaudhri Baru Ram** (Rajaund) : Mr. Speaker, Sir, I would like to quote the beautiful opening remarks with which the Report of the Bhakra-Nangal High Powered Committee starts. These are as follows :—

> "Easy to find, O King ! are the men that always speak the words that please. Difficult to find are the men, both those that hear and those that speak (gently), the words that are not pleasant but wholesome."

जिस वक्त खां साहिब, जो बड़े बजुर्ग हैं और बड़ी देर से इस House के मैम्बर चले आते हैं, खड़े हुए तो बजाए इस के कि वे गवर्नर साहिब के Address की बाबत कुछ फरमाते उन्होंने इसी House के एक और मैम्बर के खिलाफ कहना शुरू कर दिया शायद उन्हें और कुछ कहने को था ही नहीं। मैं समझता हूं कि कुछ लोग सिर्फ गीत गाने के लिये ही खड़े होते हैं। मैं उन का आदर करता हूं लेकिन जब एक बजुर्ग के खिलाफ़ बात की जाती है और जब कि वह साथी मैम्बर भी हो तो दुख होता है। (*Interruptions*) उन्होंने लाला जी के अखबार की बाबत कहा। मैं उन से कहता हूं कि खुद कैरों साहिब ने एक अखबार 'नया दौर' चलाया था उन से ज़रा पूछ तो दें कि उन्होंने कितना नफा कमाया। दूसरी बात इन्होंने फरमाई कि लाला जी के लड़कों ने 1947 में ट्रक permits लिए। मैं इन से पूछना चाहता हूं कि वह permits देने वाला कौन था। उस वक्त भी कैरों साहिब ही Transport Minister थे और उन्होंने ही वह permits दिए थे। लाला जी के घर उन का आना जाना था। इस लिये अगर इस के लिये यह लाला जी को जिम्मेदार ठहराते हैं तो इन से भी ज्यादा खुद कैरों साहिब ज़िम्मेदार थे। (*Interruptions*)। मैं अर्ज़ करूं इसी तरह से अगर खां साहिब से कोई पूछे कि वह यहां पर अपने कितने कुन्बे के साथ रह रहे हैं और बाकी के Family Members कहां हैं तो वह इस का जवाब न दे सकेंगे। मैं उन की कद्र करते हुए इस बात को छोड़ कर गवर्नर साहिब के Address की तरफ़ आता हूं।

Address में आम तौर पर सरकार की माज़ी और मुस्तकबिल की policy और प्रोग्राम की बाबत ज़िक्र किया जाता है। कई साहिबान ने तो कहा कि मैं ने इस Address को दो दफा पढ़ा, कई ने कहा हम ने तीन दफा पढ़ा मगर मैं ने तो इसे कोई ऐसी अच्छी चीज़ न समझते हुए इस को एक दफ़ा भी पढ़ने की कोशश नहीं की अलबत्ता जो कुछ थोड़ा बहुत देखने के काबिल था वह मैं ने देख लिया था.....

**Chief Minister**: A real advocate (*Interruptions*)

**Mr. Speaker** Order, please.

**चौधरी बारू राम** : कैरों साहिब, मैं यहां कान खोल कर बैठा हुआ हूं। समझने की अक्ल आप ही को नहीं औरों को भी है। लेकिन जो अल्फाज़ उन्होंने इस में कहे हैं वह ज़रा पढ़ने वाले हैं........ (*Interruption by Sardar Bhupinder Singh Man*) मान साहिब, आप ने तो शुरू में ही कह दिया था कि हमारा जो Socialism है वह लंगड़ा है और कि आप उस के हक में नहीं हैं। जब इस resolution का mover ही इन के socialism को लंगड़ा बताता है तो यह होगा क्या। (*Interruptions*)

**Mr. Speaker :** No interruptions, please.

**Chaudhri Baru Ram :** जनाब, ज़रा सुनिये । Address में लिखा है:—

"The picture today is of many-sided and varied activity ; through it all, runs a single purpose, that of achieving, steady and sound, a Co-operative Welfare State of the socialistic pattern,...."

कितना लम्बा चौड़ा bombastic sentence यहां बना के रख दिया है। यह गवर्नर साहिब ने नहीं बनाया यह तो Ministry ने अपनी तरफ से बनाया है । लेकिन जब actually इस socialistic pattern of society का नमूना देखते हैं तो इसी में cycle stands और *de luxe* गाड़ियों की बाबत दर्ज है। वाह! क्या मारका खेज़ socialism का नमूना है। स्पीकर साहिब, मैं इन से चन्द एक सवालात पूछना चाहता हूं । क्या आपने उन लोगों की तरफ भी कोई ध्यान दिया है जो पंजाब प्रान्त के रहने वाले हैं; आप ने उन के standard of living को कितना ऊंचा किया है, लोगों के इखलाक़ को कितना बुलन्द किया है; इन की तालीम की बढ़ोतरी के लिये क्या २ इन्तज़ाम किया है; लोगों की सेहत अच्छी बनाने के लिये क्या २ कदम उठाए हैं, लोगों की बेरोज़गारी को खत्म करने के लिये आप ने कौन २ से ज़राए इस्तेमाल किए हैं; यहां के लोगों में spirit of patriotism पैदा करने के लिये क्या प्रचार किया है आप ने; यहां के जो सरकारी कर्मचारी हैं उन को अपनी duty के अच्छी तरह पालन करने के लिये क्या २ उत्साह दिया है, उस के लिये क्या पैमाना रखा है और यहां के means of communications को बढ़ावा देने के लिये क्या किया है आप ने ? इन सवालों के बाद यह पूछना चाहता हूं कि यहां के लोगों के सत्र का क्या हाल है। जब हम इन चीज़ों की तरफ ध्यान देते हैं तो हमें इन में से एक का भी जवाब ठीक तौर पर नहीं मिलता बल्कि नफी में मिलता है। क्या आप का यह समाजवाद एक दो palatial buildings बन जाने से या यहां पर एक team of Ministers बिठा देने से बन जायगा; या बुरे किस्म के cultural programme बनाने से बन जायगा। Motto तो बहुत अच्छा है मगर मैं अर्ज़ करूंगा कि if wishes were horses the beggars could ride अगर लफ्ज़ ही Socialistic Pattern of Society बनाने के लिये काफी होते तब तो ठीक था मगर ऐसे तो होता नहीं। यहां पर तो hot actions की ज़रूरत होती है। हमारी आज़ादी का अभी इब्तदाई दौर है और हम अपने लोगों की हालत को अच्छा बनाने के लिये क्या २ कर रहे हैं, इस को हमें सोचना है। आज महात्मा गांधी की तस्वीर आप के सामने है। उन्होंने क्या आदर्श आप के सामने रखा था। और आप क्या करते हैं। दोनों में कितना फर्क है। आज अपनी सरकार की कार्यवाहियां देख २ कर महात्मा गांधी की रूह तड़पती होगी। उन की ज़िन्दगी का सन्देश है simple living and high thinking लेकिन यहां आज इस के उल्ट हो रहा है। अभी कैरों साहिब ने मौलवी साहिब के लिए कहा था कि कहां राजा भोज और कहां गांगला तेली। हमारे देश के हर बाशिन्दे को जवाहर लाल कहलाने और बनने का हक है ..........(*Interruption*) मैं आप

की तरफ भी आ रहा हूं, कैरों साहिब । अगर इन की यही स्कीम है कि यहां के हर बशर को गांगला तेली ही बनाना है तो हमारा खुदा ही हाफज़ है । (*Interruption*) हमें तो तरक्की की तरफ जाने वाली schemes सोचनी चाहिएं। सरकार जनता की मां बाप होती है । जिस तरह बच्चे का ध्यान मां बाप की तरफ लगा रहता है इसी तरह जनता का ध्यान भी सरकार की तरफ लगा रहता है। पिता ऋण कर्ता और व्यभिचारिणी माता बच्चे के दुशमन होते हैं। आज हम देखते हैं कि हर पंजाबी के सिर पर कम से कम 200 रु. फी कस कर्ज़ा चढ़ा हुआ है और सरकार कहती यह है कि हम तरक्की कर रहे हैं। ऐसी सूरत में हम इसे लोगों की हितैषी नहीं कह सकते बल्कि दुशमन कह सकते हैं। यह सरकार प्रान्त की जनता के साथ दुशमनी के काम कर रही है। उन चीज़ों को जो Socialistic Pattern of Society की कही जाती हैं इन को दरुस्त तौर पर लागू करने के लिए education सब से पहली चीज़ है लेकिन अफसोस की बात है कि Governor's Address को आप देख लें और बजट को भी देखेंगे तो आप को मालूम होगा कि education को बढ़ाने के लिए कोई ध्यान नहीं दिया गया, इस लिए मैं कहता हूं कि जब तक आप लोगों को education की दे कर enlighten नहीं करेंगे, आगे नहीं बढ़ाएंगे और जब तक वह लोग enlighten हो कर इस काबल नहीं हो जाते कि आप की development की schemes को समझ सकें तब तक आप को अपने programmes में कामयाबी नहीं हो सकती। यह हालत है हमारी education की। आज 12 साल का अरसा गुज़र चुका है लेकिन हम किसी भी जगह पर नहीं पहुंच सके ।और हम system of education को आगे नहीं ले जा सके। जब तक system of education को ठीक नहीं करते, बच्चों की तालीम का ठीक प्रबन्ध नहीं हो जाता, पढ़े लिखों की बेरोज़गारी को दूर करने के लिये system of education में तबदीली नहीं आ जाती तब तक यह basic education और यह technical education की जो वाहयात किस्म की स्कीमें बनाई जा रही हैं प्रान्त को आगे नहीं ले जा सकतीं। इस लिये system of education को अच्छी तरह से revise करने की ज़रूरत है इस के लिये सब को बैठ कर, मिल कर सोचना पड़ेगा कि इसे सुधारना किस तरह से है।

अब मैं एक दो बातें कैरों साहिब के law and order की बाबत भी बता देना चाहता हूं। कैरों साहिब हमारे हलका में पिछले महीने की 3 तारीख को गए थे। उन्होंने डींग मार कर कुछ बातें कही थीं। मेरी ही election के बारे में इन्होंने फरमाया कि इस की election में हम ने High Court तक जो कुछ करना था किया। मैं इन अलफाज़ की स्पीकर साहिब, तशरीह नहीं करना चाहता लेकिन इतना ज़रूर अर्ज़ करना चाहता हूं कि मुख्य मंत्री की ऐसी बातों का जनता पर क्या असर होगा। सरकारी कर्मचारियों पर इन बातों का जो असर होगा वह देखने वाली बात होगी।

यही नहीं इन के law and order का नमूना अभी कल ही कामरेड जंगीर सिंह के केस में देखा गया है।

[चौधरी बारू राम]

फिर जब मेरे बारे में Election Tribunal ने फैसला करना था तो यहां से हिदायत जारी होती है कि इस मेम्बर को दफा 107 के नीचे गिरफ्तार कर लिया जाय। यह दफा 107 एक एसा हथ्यार सरकार के पास अपने opponents को कुचलने के लिये है कि वह हर वक्त लोगों को इस के नीचे ला कर तंग कर सकते हैं। मेरी गिरफ्तारी के warrant जारी किए गए लेकिन बदकिस्मती या खुश किस्मती से मैं वक्त पर वहां पहुंच न पाया और यह मेरा बाल तक बीका न कर सके। Governor Sahib के Address में लफ्ज़ elimination आया है कि हमने corruption को दूर कर दिया है और law and order की हालत अच्छी है। लेकिन असल हालात क्या हैं? बिलकुल इस के बरअक्स।

एक और बात मैं आप के नोटिस में लाना चाहता हूं वह यह है कि एक lady doctor कैथल में है उस के पास post-mortem के लिये लाश लाई गई। इस का नतीजा बताते हुए लिखा गया कि यह केस drowning का है और आगे चल कर drowning के symptoms बताते हुए लिखा है कि उस की गर्दन में खून की गोली हो गई थी। हैरानगी है कि drowning से यह खून की गोली कैसे बन गई! अगर drowning का case हो। तो लाश के अंदर पानी भर जाता है। Food का हवाला देते लिखा है--semi-digested। पता नहीं यह कैसे semi-digested रह गया? इस औरत के सुसर ने थाना में report दी है कि वह किस तरह के हालात में मरी लेकिन इस report पर कोई action नहीं लिया गया फिर इसी lady doctor के बारे में एक और अर्ज़ करूं कि एक examination का नतीजा देती हैं कि serious injury with sharp edged weapon। लेकिन बाद में मुलज़म की तरफ से वकील के कहने पर case Civil Surgeon को पेश किया गया तो ज़रा आप report मुलाहिज़ा फरमाएं "simple injury with blunt weapon" यह हालत है सरकारी कर्मचारियों की और कैरों साहिब के नीचे काम करने वालों की। फिर कहा जाता है कि law and order की हालत अच्छी है।

**Chief Minister :** Did you bring this to my notice ?

**Chaudhri Baru Ram :** Why should I ? It is on record.

कैरों साहिब जब जाते हैं हमारे इलाके में तो मेरा बेटा, मेरी बेटी पुकारते हैं। लेकिन मैं यह बता दूं कि हरियाणा के लोगों के सब्र का प्याला लबरेज़ हो चुका है और अब वह बेटा और बेटी न रह कर दूसरी तरह के रिश्तेदार बन जाएंगे। वहां जाट के नाम से और किसान के नाम से कहे रहे हैं कि हरियाणा पर 60 प्रतिशत खर्च करेंगे। लेकिन जहां तक हरियाणा की development का ज़िक्र है Governor's Address में दर्ज है कि एक polytechnic school खोला जाएगा। जिस तरीके से यह हरियाणा पर खर्च करते हैं वह सब जानते हैं। 60 प्रतिशत खर्च तो क्या 60 प्रतिशत tax ज़रूर हरियाणा वाले देते हैं यह हमारा हाल है।

मैं और तीन चार मिनट में खत्म कर दूंगा और स्पीकर साहिब को घंटी नहीं बजाने दूंगा मेरा time खत्म हो रहा है।

Co-operative farming का शोर हम सुनते चले आ रहे हैं। Co-operative farming के बारे में Nagpur के Congress Session के Resolution के पास होने के बाद, अखबारों में चर्चा शुरू हुई फिर दुराहा conference हुई तो इस के बाद Nehru Sahib न पैंतरा बदला और Co-operative Farming का नाम बदल कर service co-operative कर दिया। लेकिन अगर आप ने democracy को चलाना है और देश के अन्दर, पंजाब के अन्दर जो हालात है इन को सामने रखना है तो मैं यकीन से यह कह सकता हूं कि co-operative farming का नारा नहीं चलेगा। यह एक western idea है और अगर आप इस western idea को लाकर यहां पर लोगों पर ठोंसना चाहेंग तो यह कभी कामयाब नहीं हो सकता। यहां पर मुल्क के कानून के मातहत ही काम चलेगा और जो बाहर के मुल्कों के ज़ेर असर इस तरह की स्कीमें लागू करना चाहेंगे वह कभी कामयाब नहीं हो सकते। इस तरह practical field में जा कर बाधा पड़ेगी और कठनाइयां आएंगी। इस तरफ ध्यान देने की ज़रूरत है आप co-operative farming किस लिए कर रहे हैं? इस लिये कि पैदावार बढ़े। अच्छी पैदावार होगी यह आपका ख्याल है। लेकिन मैं दावे स कह सकता हूं कि co-operative farming को हाथ में लेकर 10 साल तक पैदावार बढ़ेगी नहीं घटेगी।

**एक माननीय सदस्य** : आप तो ज्योतिषी हैं।

**चौधरी बारू राम** : मैं ज्योतिषी नहीं बल्कि ज़ाती तजुरबा की बिना पर ऐसा कह रहा हूं। कैरों साहिब ने शायद co-operative farming शुरू की हो या नहीं लेकिन मैं ने अपने इलाके में शुरू की थी और मुझे ज़ाती तौर पर इस का पता है। होता क्या है कि कोई भी आदमी काम में दिलचस्पी नहीं लेता। शुरु में जनता की opinion को साथ लेना पड़ता है और सब का interest रहे लेकिन ऐसा न होने से फेल हो गए। मैं co-operative farming को बुरा नहीं मानता मगर इस के लिए एक खास वातावरण पैदा करने की ज़रूरत है। जब तक हम इस वातावरण को पैदा नहीं कर देते उस वक्त तक co-operative farming मैं चेतावनी देता हूं, बुरी तरह से फेल होगा और लोग भी और आप भी पछताएंगे।

4 p.m.

**ਸਰਦਾਰ ਵਰਿਆਮ ਸਿੰਘ (ਅੰਮ੍ਰਿਤਸਰ ਸਦਰ)**: ਸਪੀਕਰ ਸਾਹਿਬ, ਕੁਛ ਦਿਨ ਹੋਏ, ਏਥੇ ਗਵਰਨਰ ਸਾਹਿਬ ਨੇ ਇਕ ਐਡਰੈਸ ਪੜ੍ਹਿਆ। ਉਨ੍ਹਾਂ ਨੇ ਜੋ ਭਾਸ਼ਨ ਦਿਤਾ ਉਸ ਬਾਰੇ ਮੈਂ ਸੋਚਦਾ ਰਿਹਾ ਕਿ ਇਸ ਬਾਰੇ ਕਿਹਾ ਕੀ ਜਾਏ। ਇਸ ਨੂੰ ਕਿਸ ਚੀਜ਼ ਨਾਲ ਤਸ਼ਬੀਹ ਦਿਤੀ ਜਾਏ। ਤੁਸੀਂ ਜਾਣਦੇ ਹੋ ਕਿ ਜਦੋਂ ਫੌਜ ਫੋਈ ਮਸ਼ਕ ਕਰਦੀ ਹੁੰਦੀ ਹੈ ਤਾਂ ਫੌਜੀ ਆਪਣੇ ਟੈਂਕਾਂ ਨੂੰ ਖੇਤਾਂ ਵਿਚ ਖੜੇ ਕਰਕੇ ਉਨ੍ਹਾਂ ਉਪਰ ਜਾਲ ਪਾ ਦਿਆ ਕਰਦੇ ਹਨ ਅਤੇ ਉਹ ਹਰੀਆਂ

[ਸਰਦਾਰ ਵਰਿਆਮ ਸਿੰਘ]
ਟਹਿਣੀਆਂ ਇਨ੍ਹਾਂ ਤੇ ਇਸ ਤਰ੍ਹਾਂ ਲਾਉਂਦੇ ਹਨ ਕਿ ਦੁਸ਼ਮਣ ਦੇ ਹਵਾਈ ਜਹਾਜ਼ਾਂ ਨੂੰ ਇਹ ਟੈਂਕ ਝਾੜੀਆਂ ਹੀ ਨਜ਼ਰ ਆਉਣ । ਇਹ ਐਡਰੈਸ ਵੀ ਪੰਜਾਬ ਦੇ ਅਸਲ ਹਾਲਾਤ ਤੇ ਬਿਲਕੁਲ ਇਸੇ ਤਰ੍ਹਾਂ ਦਾ ਇਕ ਜਾਲ ਹੈ ਜਿਸ ਤੇ ਹਰੀਆਂ ਟਹਿਣੀਆਂ ਲਾ ਕੇ ਪੰਜਾਬ ਸਰਕਾਰ ਨੇ ਪੇਸ਼ ਕੀਤਾ ਹੈ ਤਾਂ ਜੋ ਦਿਲੀ ਵਿਚ ਬੈਠੀ ਹੋਈ ਹਿੰਦੁਸਤਾਨ ਦੀ ਕੇਂਦਰੀ ਹਕੂਮਤ ਨੂੰ ਉਨ੍ਹਾਂ ਟੈਂਕਾਂ ਦੀ ਤਰ੍ਹਾਂ ਪੰਜਾਬ ਅਸਲ ਰੂਪ ਵਿਚ ਨਜ਼ਰ ਨਾ ਆਵੇ । (ਹਾਸਾ) ਫੇਰ ਜਦੋਂ ਕਿਸੇ ਦਾ ਕੇਸ ਕਮਜ਼ੋਰ ਹੁੰਦਾ ਹੈ ਤਾਂ ਹਰ ਕੋਈ ਚੰਗੇ ਵਕੀਲ ਦੀ ਆੜ ਲੈਂਦਾ ਹੈ । ਉਹ ਕਹਿੰਦਾ ਹੈ ਕਿ ਕੇਸ ਵਿਚ ਤਾਂ ਜਾਨ ਹੈ ਨਹੀਂ ਸ਼ਾਇਦ ਇਹ ਹੀ ਕੁਝ ਕਰ ਦੇਵੇ । ਮੈਂ ਸਮਝਦਾ ਹਾਂ ਕਿ ਸ਼ਾਇਦ ਇਸ ਵਾਸਤੇ ਹੀ ਮਾਨ ਸਾਹਿਬ ਦੀਆਂ ਖਿਦਮਾਤ ਹਾਸਲ ਕੀਤੀਆਂ ਗਈਆਂ ਹਨ । ਉਨ੍ਹਾਂ ਨੇ ਕੇਸ ਵਿਚ ਜਾਨ ਪਾਉਣ ਦੀ ਕੋਸ਼ਿਸ਼ ਕੀਤੀ ਅਤੇ ਆਪਣੇ ਟੈਂਕਾਂ ਨੂੰ ਝਾੜੀਆਂ ਦਰਸਾਉਣ ਦੀ ਕੋਸ਼ਿਸ਼ ਕੀਤੀ (ਹਾਸਾ) ਉਨ੍ਹਾਂ ਨੇ ਦੋ ਤਿੰਨ ਗੱਲਾਂ ਕੀਤੀਆਂ ।

ਉਨ੍ਹਾਂ ਨੇ ਕਿਹਾ ਕਿ ਇਨਟੈਗਰੇਸ਼ਨ (integration) ਬੜੀ ਚੰਗੀ ਹੋਈ ਹੈ । ਮੈਂ ਕਿਹੜਾ ਕਹਿੰਦਾ ਹਾਂ ਕਿ ਬੁਰੀ ਹੋਈ ਹੈ । ਸਾਡੇ ਭਰਾ ਇਸ ਨੂੰ ਬੜੀ ਚੰਗੀ ਤਰ੍ਹਾਂ ਜਾਣਦੇ ਹਨ । ਜਦੋਂ ਸਾਡੇ ਸੂਬੇ ਪੰਜਾਬ ਅਤੇ ਪੈਪਸੂ ਨੂੰ ਇਕੱਠਾ ਕਰਨ ਦੀ ਕੋਸ਼ਿਸ਼ ਹੋ ਰਹੀ ਸੀ, ਇਸ ਨੂੰ ਇਕ ਯੂਨਿਟ ਬਨਾਉਣ ਦੀ ਕੋਸ਼ਿਸ਼ ਹੋ ਰਹੀ ਸੀ ਉਦੋਂ ਇਹ ਹੀ ਕਿਹਾ ਜਾਂਦਾ ਸੀ ਕਿ ਇਸ ਤਰ੍ਹਾਂ ਹੋ ਜਾਣ ਨਾਲ ਖਰਚ ਘਟ ਜਾਵੇਗਾ । ਅੱਜ ਇਹ ਆਪ ਹੀ ਮੈਨੂੰ ਦੱਸਣ ਕਿ ਪੈਪਸੂ ਅਤੇ ਪੰਜਾਬ ਇਕਠਾ ਹੋ ਜਾਣ ਨਾਲ ਖਰਚ ਘਟਿਆ ਹੈ ਜਾਂ ਵਧਿਆ ਹੈ । ਅੱਜ ਅਫਸਰ ਵੀ ਉਤਨੇ ਹੀ ਹਨ ਅਤੇ ਇਸ ਤੋਂ ਇਲਾਵਾ ਜਿਵੇਂ ਅਗੇ ਲੋਕੀਂ ਕਪੂਰਥਲੇ ਤੋਂ ਪਟਿਆਲੇ ਜਾਂਦੇ ਸੀ ਅਜ ਵੀ ਉਸੇ ਤਰ੍ਹਾਂ ਲੋਕੀਂ ਸਰਕਾਰੀ ਕੰਮਾਂ ਲਈ ਪਟਿਆਲੇ ਜਾਂਦੇ ਹਨ, ਜਾਲੰਧਰ ਨਹੀਂ । ਜਿਥੇ ਪਬਲਿਕ ਸਰਵਿਸ ਕਮਿਸ਼ਨ ਵਿਚ ਦੋ ਜਾਂ ਤਿੰਨ ਮੈਂਬਰ ਹੁੰਦੇ ਸਨ ਅੱਜ ਓਥੇ ਇਸ ਤੋਂ ਦੁਗਣੇ ਕੰਮ ਕਰਦੇ ਹਨ । ਜਿਥੇ ਪਹਿਲਾਂ ਵਖ ਵਖ ਪੰਜ ਪੰਜ ਸਤ ਸਤ ਮਨਿਸਟਰ ਹੁੰਦੇ ਸਨ । ਅਜ ਉਥੇ ਓਨ ਦੇ ਓਨੇ ਹੀ 14-15 ਵਜ਼ੀਰ ਬੈਠੇ ਹੋਏ ਹਨ । ਜ਼ਿਲੇ ਓਨੇ ਰਹੇ, D.C. S.P. ਅਤੇ ਦੂਜੇ ਅਫਸਰ ਓਨੇ ਦੇ ਓਨੇ ਕੋਈ ਬਚਤ ਨਹੀਂ ਕੀਤੀ ਗਈ ਜਿਸ ਗਲ ਦਾ ਆਮ ਲੋਕਾਂ ਨੂੰ ਖਿਆਲ ਸੀ ਕਿ ਖਰਚ ਘਟ ਜਾਣਗੇ ਅਤੇ ਉਹ ਟੈਕਸ ਦੇਣ ਤੋਂ ਕੁਝ ਬਚ ਜਾਣਗੇ ਅਜ ਇਹ ਲੋਕ ਟੈਕਸ ਦੇਣ ਤੋਂ ਬਚੇ ਨਹੀਂ ਹੋਏ ।

ਸਰਦਾਰ ਰਾਮ ਦਿਆਲ ਸਿੰਘ ਨੇ ਵੀ ਸਰਕਾਰ ਦੀ ਤਾਰੀਫ ਕਰਨ ਦੀ ਕੋਸ਼ਿਸ਼ ਕੀਤੀ । ਮੈਂ ਖੁਸ਼ ਹਾਂ ਕਿ ਉਨ੍ਹਾਂ ਨੇ ਬੜੀ ਚੰਗੀ ਗਲ ਕੀਤੀ ਹੈ ਪਰ ਅਖੀਰ ਵਿਚ ਜਾਕੇ ਗਲ ਉਹ ਹੀ ਨਿਕਲੀ ਕਿ ਉਨ੍ਹਾਂ ਨੇ ਇਹ ਹੀ ਕਿਹਾ ਕਿ ਜੇ ਕਣਕ ਦੇ ਆਟੇ ਦੇ ਡਿਪੋ ਪਿੰਡਾਂ ਵਿਚ ਨਹੀਂ ਖੋਲ ਸਕਦੇ ਤਾਂ ਘਟੋਂ ਘਟ ਮੱਕੀ ਦੇ ਆਟੇ ਦੇ ਹੀ ਡਿਪੋ ਖੋਲ ਦਿਉ । ਅਖੀਰ ਵਿਚ ਉਨ੍ਹਾਂ ਨੂੰ ਇਹ ਹੀ ਕਹਿਣਾ ਪਿਆ ।

ਇਸ ਲਈ ਮੈਂ ਤਾਂ ਇਹ ਹੀ ਕਹਾਂਗਾ ਕਿ ਇਹ ਜਿਹੜਾ ਐਡਰੈਸ ਹੈ ਇਹ ਗਵਰਨਰ ਸਾਹਿਬ ਦੀ ਸ਼ਾਨ ਦੇ ਸ਼ਾਇਆਂ ਨਹੀਂ ਹੈ । ਕਮ ਅਜ਼ ਕਮ ਇਹ ਗਵਰਨਰ ਗੈਡਗਿਲ ਦੀ ਸ਼ਾਨ ਦੇ ਸ਼ਾਇਆਂ ਨਹੀਂ । ਹਾਂ ਜੇ ਹੋ ਸਕਦਾ ਹੈ ਤਾਂ ਇਹ ਮੌਜੂਦਾ ਵਜ਼ਾਰਤ ਦੀ ਹੈਸੀਅਤ ਦੇ ਮੁਤਾਬਿਕ ਹੈ । ਸਪੀਕਰ ਸਾਹਿਬ, ਪੰਜਾਬ ਵਿਚ 1957 ਵਿਚ ਸੋਨੇ ਦੀ smuggling ਹੋਈ। ਪਰ ਪਾਕਿਸਤਾਨ ਵਿਚ ਜਦੋਂ ਜਨਰਲ ਆਯੂਬ ਦੀ ਹਕੂਮਤ ਹੋਈ, ਉਹਦੋਂ ਮੁਲਕ ਵਿਚ ਭਾਵੇਂ

ਕੋਈ ਸੁਧਾਰ ਹੋਇਆ ਹੋਵੇ ਯਾ ਨਾ ਪਰ ਉਹਨੇ ਸੋਨੇ ਦੀ smuggling ਬੰਦ ਕਰਾ ਦਿਤੀ ਹੈ । ਜਨਰਲ ਆਯੂਬ ਦਾ ਰਾਜ ਹੋ ਜਾਣ ਦਾ ਇਨਾਂ ਅਫਸੋਸ ਸ਼ਾਇਦ ਡੈਮੋਕਰੇਸੀ ਦੇ ਹਾਮੀਆਂ ਨੂੰ ਨਾਂ ਹੋਇਆ ਹੋਵੇ, ਜਿਨਾਂ smugglers ਨੂੰ ਹੋਇਆ ਹੈ । 1958 ਦਾ ਸਾਲ ਆਇਆ, ਪੰਜਾਬ ਵਿਚ ਅਨਾਜ ਦੀ smuggling ਹੋਈ । ਲੋਕ ਭੁਖੇ ਮਰ ਰਹੇ ਹਨ ਅਤੇ ਕਣਕ ਏਥੋਂ ਰਾਜਸਥਾਨ ਨੂੰ ਜਾਂਦੀ ਰਹੀ ਹੈ ।

ਇਕ ਹੋਰ ਕਿਸਮ ਦੀ smuggling ਹੋ ਰਹੀ ਹੈ ਜਿਸ ਦੇ ਬਾਰੇ ਮੈਂ ਅਰਜ਼ ਕਰਾਂਗਾ, ਇਹ smuggling ਹੈ ਅਫੀਮ ਦੀ । ਸਰਕਾਰ ਦੀ ਨੀਤੀ ਅਫ਼ੀਮ ਬੰਦ ਕਰ ਦੇਣ ਦੀ ਹੈ । ਇਸ ਸਾਲ ਦੀ ਅਪਰੈਲ ਦੀ ਪਹਿਲੀ ਤਾਰੀਖ ਤੋਂ ਫੀਮ ਦੇ ਠੇਕੇ ਬੰਦ ਕਰ ਦਿੱਤੇ ਜਾਣੇ ਹਨ । ਅੰਮ੍ਰਿਤਸਰ ਜ਼ਿਲੇ ਲਈ ਅੱਜ ਤੋਂ ਕੁਝ ਚਿਰ ਪਹਿਲਾਂ 723 ਇਟਾਂ ਦਾ ਕੋਟਾ ਸੀ । ਫਿਰ ਇਹ ਘਟਾ ਕੇ 500 ਇਟਾਂ ਕੀਤਾ ਗਿਆ, ਪਿਛਲੇ ਸਾਲ ਹੋਰ ਘਟਾ ਕੇ 259 ਅਫੀਮ ਦੀਆਂ ਇੱਟਾਂ ਕਰ ਦਿਤਾ ਗਿਆ । ਐਤਕੀ ਅੰਮ੍ਰਿਤਸਰ ਸ਼ਹਿਰ ਲਈ 46 ਇਟਾਂ ਦਾ ਕੋਟਾ ਸੀ, ਜਦੋਂ ਪੰਜਾਬ ਸਰਕਾਰ ਨੇ ਅੰਮ੍ਰਿਤਸਰ ਸ਼ਹਿਰ ਵਿਚ ਅਫੀਮ ਦੇ ਠੇਕੇ ਨੀਲਾਮ ਕੀਤੇ ਤਾਂ ਇਨ੍ਹਾਂ ਦੀ ਬੋਲੀ ਇਕ ਲੱਖ 30 ਹਜ਼ਾਰ । ਇਸ ਤਰ੍ਹਾਂ ਇਕ ਤੋਲੇ ਦੀ ਜੇ ਐਕਸਾਈਜ਼ ਡੀਊਟੀ ਕਢੀ ਜਾਵੇ ਤਾਂ ਉਹ 35/4/- ਫੀ ਤੋਲਾ ਬਣਦੀ ਹੈ । ਠੇਕੇਦਾਰ ਨੂੰ ਖਜ਼ਾਨੇ ਵਿਚੋਂ 250/- ਫੀ ਇਟ ਦੇ ਹਿਸਾਬ ਨਾਲ ਅਫੀਮ ਮਿਲਦੀ ਹੈ । ਇਟ ਇਕ ਸੇਰ ਦੀ ਹੁੰਦੀ ਹੈ, ਇਸ ਤਰ੍ਹਾਂ 3/- ਤੋਲਾ ਹੋਰ ਪੈਕੇ ਇਸ ਦੀ ਕੀਮਤ 38/5/- ਫੀ ਤੋਲਾ ਬਣ ਜਾਂਦੀ ਹੈ । ਜਦੋਂ ਠੇਕੇਦਾਰ ਇਸ ਨੂੰ ਦੁਕਾਨ ਤੇ ਬੈਠ ਕੇ ਬੇਚਦਾ ਹੈ ਤਾਂ ਉਹ ਇਸ ਨੂੰ 10-12 ਰੁਪਏ ਤਕ ਵੇਚਨੀ ਪੈਂਦੀ ਹੈ । ਹੁਣ ਤੁਸੀਂ ਆਪ ਅੰਦਾਜ਼ਾ ਲਾ ਲਉ ਕਿ ਇਸ ਭਾ ਤੇ ਵੇਚਣ ਲਈ ਉਸ ਨੂੰ smuggling ਕਰਨੀ ਪੈਣੀ ਹੈ । ਮੇਰੀ ਇਸ ਗਲ ਤੋਂ ਇਹ ਸਾਫ ਜ਼ਾਹਿਰ ਹੈ ਕਿ ਉਹ ਬਲੈਕ ਦੀ ਅਫੀਮ ਚਾਹੇ ਪਾਕਿਸਤਾਨ ਤੋਂ ਜਾਂ ਹੋਰ ਕਿਤੋਂ ਜ਼ਰੂਰ ਲਿਆਉਂਦਾ ਹੈ । ਸਰਕਾਰ ਨੇ ਕਦੀ ਸੋਚਿਆ ਕਿ ਜਿਹੜੀ ਚੀਜ਼ ਠੇਕੇਦਾਰ ਨੂੰ 38/5/- ਫੀ ਤੋਲਾ ਘਰ ਪੈਂਦੀ ਹੈ ਉਹ 10/- ਫੀ ਤੋਲਾ ਕਿਵੇਂ ਵੇਚੀ ਜਾਂਦਾ ਹੈ । ਅਗਲੇ ਸਾਲ ਤੋਂ ਅਫੀਮ ਉਕੀ ਬੰਦ ਹੋ ਰਹੀ ਹੈ । ਪਰ ਖਾਣ ਵਾਲੇ ਤਾਂ ਇਕਦਮ ਨਹੀਂ ਮੁਕ ਗਏ । ਕਈ ਅਫੀਮੀਆਂ ਨੇ ਦੋ ਦੋ ਤਿੰਨ ਤਿੰਨ ਹਜ਼ਾਰ ਦੀ ਫੀਮ ਜ਼ਮੀਨਾਂ ਵਿਚ ਕੇ ਪਹਿਲਾਂ ਹੀ ਲੈ ਰਖੀ ਹੈ । ਸਰਕਾਰ ਨੂੰ ਇਸ ਗੱਲ ਤੇ ਧਿਆਨ ਦੇਣਾ ਚਾਹੀਦਾ ਹੈ । ਕਿਉਂਕਿ ਲੋਕਾਂ ਨੇ ਅਗਲੇ ਸਾਲ ਵਿਚ ਅਫੀਮ ਦੀ ਵਧੇਰੇ smuggling ਕਰਨੀ ਹੈ ਸਰਕਾਰ ਨੂੰ ਧਿਆਨ ਰੱਖਣਾ ਚਾਹੀਦਾ ਹੈ ।

ਫੇਰ ਹੈ law and order ਦੀ ਗੱਲ । ਮੈਂ ਇਸ ਦੇ ਨਾਲ ਇਤਫਾਕ ਨਹੀਂ ਕਰਦਾ ਕਿ ਜੁਰਮਾਂ ਵਿਚ ਕਮੀ ਹੋਈ ਹੈ । ਇਹ ਠੀਕ ਹੈ ਕਿ ਕਾਗਜ਼ਾਂ ਵਿਚ ਕਮੀ ਜ਼ਾਹਰ ਕੀਤੀ ਜਾਂਦੀ ਹੈ । ਜਿਹੜੇ ਪੁਲਸ ਦੇ ਅਫਸਰ ਹਨ ਉਹ ਘਟ ਜੁਰਮ ਦਿਖਾਉਣਾ ਚਾਹੁੰਦੇ ਹਨ, ਡਾਕੇ ਨੂੰ ਚੋਰੀ ਵਿਚ ਇਸ ਢੰਗ ਨਾਲ ਬਦਲਦੇ ਹਨ ਕਿ ਸਮਝ ਹੀ ਨਹੀਂ ਆ ਸਕਦਾ । ਜੁਰਮ ਦੀ ਨੌਈਅਤ ਹੀ ਬਦਲ ਦਿਤੀ ਜਾਂਦੀ ਹੈ । ਉਹ ਇਸ ਤਰ੍ਹਾਂ ਕਿ ਇਕ ਸ਼ਹਿਰ ਦਾ ਆਦਮੀ ਕਪੜੇ ਦੀ ਡੱਗੀ ਸਾਈਕਲ ਤੇ ਰਖ ਕੇ ਕਿਸੇ ਪਿੰਡ ਵੇਚਣ ਜਾਂਦਾ ਹੈ । ਰਾਹ ਵਿਚ ਉਸ ਦਾ ਸਾਈਕਲ ਖੋਹ ਲਿਆ ਜਾਂਦਾ ਹੈ । ਲੇਕਿਨ ਜਦੋਂ ਉਹ ਥਾਨੇ ਰਪਟ ਲਿਖਾਉਣ ਵਾਸਤੇ ਜਾਂਦਾ ਹੈ ਤਾਂ ਉਸ ਨੂੰ ਸਮਝਾਇਆ ਜਾਂਦਾ ਹੈ ਕਿ ਇਸ ਤਰ੍ਹਾਂ ਤਾਂ ਕੁਝ ਨਹੀਂ ਬਨਣਾ ਤੂੰ ਇਹ ਲਿਖਵਾ ਲਿਆ ਕਿ ਤੂੰ ਸਾਇਕਲ ਖੜਾ ਕਰਕੇ ਰਫਾ ਹਾਜਤ ਵਾਸਤੇ ਗਿਆ ਸੀ ਉਥੋਂ ਕੋਈ ਚੁਰਾ ਲੈ ਗਿਆ । ਇਸ ਤਰ੍ਹਾਂ ਉਹ ਡਾਕਾ ਚੋਰੀ ਵਿਚ ਬਦਲ ਦਿਤਾ ਜਾਂਦਾ ਹੈ । ਇਸੇ ਤਰ੍ਹਾਂ ਜੇ ਕਿਸੇ ਦੇ ਕੋਈ ਬੋਲਕ ਚੁਰਾ ਕੇ

[ਸਰਦਾਰ ਵਰਿਆਮ ਸਿੰਘ]
ਲੇ ਜਾਂਦਾ ਹੈ ਤਾਂ ਲਿਖਣ ਵੇਲੇ ਉਸ ਤੋਂ ਇਹ ਲਿਖਵਾ ਲਿਆ ਜਾਂਦਾ ਹੈ ਕਿ ਮੈਂ ਬਲਦਾਂ ਨੂੰ ਪਾਣੀ ਪਿਆਉਣ ਲਈ ਛਡਿਆ ਸੀ, ਸ਼ਾਮ ਦਾ ਵੇਲਾ ਸੀ, ਬਲਦ ਆਵਾਰਾ ਹੋ ਗਏ । ਇਸ ਤਰ੍ਹਾਂ ਚੋਰੀ ਦੀ ਥਾਂ ਉਸ ਦੀ ਰਪਟ ਆਵਾਰਗੀ ਲਿਖ ਦਿਤੀ ਜਾਂਦੀ ਹੈ । ਹਰ ਜ਼ਿਲੇ ਵਿਚ ਪੁਲਿਸ ਅਫ਼ਸਰਾਂ ਦੀਆਂ ਹਰ ਮਹੀਨੇ ਮੀਟਿੰਗਜ਼ ਹੁੰਦੀਆਂ ਹਨ ਅਤੇ ਜਿਸ ਨੇ ਵਧੇਰੇ ਕੇਸ ਰਜਿਸਟਰ ਕੀਤੇ ਹੁੰਦੇ ਹਨ, ਉਸ ਦੀ ਝਾੜ-ਪਾੜ ਕੀਤੀ ਜਾਂਦੀ ਹੈ । ਇਹ law and order ਦੀ ਹਾਲਤ ਹੈ ਕਹਿਣ ਨੂੰ ਤਾਂ ਏਥੇ rule of law ਹੈ, ਜਿਸ ਰਾਹੀਂ ਹਰ ਸ਼ਹਿਰੀ ਨਾਲ ਇਕੋ ਜਿਹਾ ਬਰਤਾਓ ਹੋਣਾ ਚਾਹੀਦਾ ਹੈ । ਪਰ ਇਥੇ ਵਖ ਵਖ ਆਦਮੀਆਂ ਲਈ ਕਾਨੂੰਨ ਦੀ ਤਸ਼ਰੀਹ ਵਖ ਵਖ ਹੈ । ਤੁਸੀਂ ਕਿਸੇ ਵਕੀਲ ਪਾਸ ਜਾ ਕੇ ਪੁਛੋ ਕਿ ਇਹ ਕਾਨੂੰਨ ਏਥੇ ਲਗਦਾ ਹੈ ਕਿ ਨਹੀਂ ਤਾਂ ਉਹ ਕਹਿੰਦਾ ਹੈ ਕਿ ਮੈਨੂੰ ਪਹਿਲਾਂ ਆਦਮੀ ਦਸੋ ਕਿਹੜਾ ਹੈ ਮੈਂ ਤੁਹਾਨੂੰ ਫੇਰ ਦੱਸਾਂਗਾ ਉਸ ਦੇ ਲਈ ਕਾਨੂੰਨ । Tell me the man, then I will tell you the law. Corruption ਦੀ ਗੱਲ ਬਾਰੇ ਮੈਂ ਇਤਨਾ ਹੀ ਕਹਿ ਸਕਦਾ ਹਾਂ ਕਿ ਮੈਂ ਤੁਹਾਨੂੰ ਇਸ ਦੇ ਜਾਂਚਣ ਲਈ ਇਕ ਕੰਡਾਂ ਦਸਦਾ ਹਾਂ । ਉਹ ਇਹ ਕਿ ਜਦੋਂ ਕੋਈ Administrator ਇਹ ਕਹੇ ਆਪਣੀ ਤਕਰੀਰ ਵਿਚ ਕਿ ਅਸੀਂ corruption ਬੰਦ ਕਰ ਦਿਤੀ ਹੈ ਅਤੇ ਲੋਕ ਉਸ ਦੀ ਗੱਲ ਸੁਣ ਕੇ ਉਸ ਤੇ ਹੱਸ ਛੱਡਣ ਤਾਂ ਸਮਝੋ ਕਿ corruption ਜ਼ੋਰਾਂ ਤੇ ਹੈ (ਹਾਸਾ)।

ਇਸ ਤੋਂ ਇਲਾਵਾ ਜਿਹੜੀਆਂ Small Savings Schemes ਹਨ ਅਤੇ ਹੋਰ ਇਸ ਤਰ੍ਹਾਂ ਦੀਆਂ ਚੀਜਾਂ ਹਨ ਜਿਸ ਰਾਹੀਂ ਕਿ ਰੁਪਏ ਇਕਠੇ ਕਰਨ ਦੇ ਯਤਨ ਕੀਤੇ ਜਾ ਰਹੇ ਹਨ । ਮੇਰੀ ਰਾਏ ਵਿਚ ਇਨ੍ਹਾਂ ਦੀ ਕੋਈ ਲੋੜ ਨਹੀਂ । ਇਨ੍ਹਾਂ ਦੀ ਬਜਾਏ ਜੇ ਸਰਕਾਰ ਉਦਮ ਕਰੇ ਤਾਂ ਜਿਹੜੇ ਬੈਂਕਾ ਦੇ ਲਾਕਰ ਹਨ ਉਹ ਤੁੜਵਾ ਦਿਤੇ ਜਾਣ । ਬੈਂਕਾਂ ਵਿਚ ਲੋਕਾਂ ਦੇ ਥਾਂ ਥਾਂ ਲਾਕਰ ਪਏ ਹਨ । ਦਿੱਲੀ ਦੇ ਲਾਕਰ ਸੋਨੇ ਨਾਲ ਭਰੇ ਪਏ ਹਨ । ਕਈਆਂ ਨੇ ਫਰਜ਼ੀ ਨਾਵਾਂ ਤੇ ਲਾਕਰ ਲੈ ਰਖੇ ਹਨ ਇਨ੍ਹਾਂ ਦੀਆਂ ਚਾਬੀਆਂ ਉਨ੍ਹਾਂ ਦੇ ਬੋਝੇ ਵਿਚ ਹਨ ਪਰ ਜੇ ਤੁਸੀਂ ਉਨ੍ਹਾਂ ਤੇ ਕਬਜ਼ਾ ਕਰ ਲਵੋ ਤਾਂ ਉਹ ਕਈੀ ਲੈਣ ਨਹੀਂ ਆਉਣਗੇ । ਉਨ੍ਹਾਂ ਲਾਕਰਾਂ ਵਿਚ ਲੋਕਾਂ ਦਾ ਬਲੈਕ ਦਾ ਰੁਪਿਆ ਹੈ । ਇਹ ਕੁਰਪਸ਼ਨ ਇਸ ਤਰ੍ਹਾਂ ਫੜੀ ਜਾ ਸਕਦੀ ਹੈ । ਜੇ ਆਯੂਬ ਕਰੋੜਾਂ ਦੀ ਛੁਪੀ ਦੌਲਤ ਨੰਗੀ ਕਰਵਾ ਸਕਦਾ ਹੈ, ਤਾਂ ਸਾਡੀ ਸਰਕਾਰ ਕਿਉਂ ਐਸਾ ਨਹੀਂ ਕਰਦੀ ?

**ਸ਼੍ਰੀ ਸਪੀਕਰ :** ਤੁਸੀਂ ਤਾਂ ਬੜੀ research ਕੀਤੀ ਹੈ ਇਸ ਤੇ । (ਹੰਸੀ) (The hon. Member has done a lot of research in this matter.) (*Laughter*)

**ਸਰਦਾਰ ਵਰਿਆਮ ਸਿੰਘ:** ਮੈਂ ਹੁਣ ਸਪੀਕਰ ਸਾਹਿਬ, ਖੁਰਾਕ ਦੇ ਮਸਲੇ ਤੇ ਕੁਝ ਮਿੰਟਾਂ ਲਈ ਬੋਲਾਂਗਾ । ਇਸ ਸਿਲਸਿਲੇ ਦੇ ਵਿਚ ਮੈਂ ਸਰਕਾਰ ਪਾਸ enquiry ਦੀ ਵੀ ਮੰਗ ਕਰਨੀ ਹੈ ।

ਗਵਰਨਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਖੁਰਾਕ ਨੂੰ ਵਧਾਉਣ ਲਈ ਵਡਾ ਉਦੱਮ ਕਰ ਰਹੇ ਹਾਂ । ਖਰੀਫ ਦੀ ਫਸਲ ਲਈ ਦਸਿਆ ਗਿਆ ਹੈ ਕਿ ਉਹ ਬਾਰਸ਼ਾਂ ਕਰਕੇ ਖਰਾਬ ਹੋ ਗਈ ਹੈ, ਪਰ ਅਸੀਂ ਰੱਬੀ ਦੀ ਫਸਲ ਵਾਸਤੇ ਪੂਰਾ ਜ਼ੋਰ ਲਗਾਵਾਂਗੇ ਅਤੇ bumper harvest

ਹੋਵੇਗੀ, ਕਿਉਂਕਿ ਇਸ ਵਾਸਤੇ ਸਾਡਾ ਪ੍ਰਯਤਨ ਜਾਰੀ ਹੈ । ਇਹ ਕਹਿੰਦੇ ਹਨ ਕਿ ਸਰਕਾਰ ਖਾਦ ਰਾਹੀਂ, Agricultural implements ਰਾਹੀਂ, ਬੀਜਾਂ ਰਾਹੀਂ, seeds farms ਦੇ ਰਾਹੀਂ, research ਰਾਹੀਂ ਅਤੇ ਬਿਮਾਰੀਆਂ ਨੂੰ ਦੂਰ ਕਰਨ ਵਾਲੇ ਸਾਧਨਾਂ ਰਾਹੀਂ, bumper harvest ਪੈਦਾ ਕਰੇਗੀ। ਮੈਂ ਇਸ ਦੇ ਮੁਤੱਅਲਕ ਚੰਦ ਮਿਨਟਾਂ ਵਿਚ ਸਾਰੀ ਹਕੀਕਤ ਦਸਣਾ ਚਾਹੁੰਦਾ ਹਾਂ । ਜਿਥੇ ਤਕ ਖਾਦ ਦਾ ਸੰਬੰਧ ਹੈ, ਦੋ ਕਿਸਮ ਦੀ ਖਾਦ ਇਨ੍ਹਾਂ ਕੋਲ ਹੈ ਇਕ ਤਾਂ ਯੂਰੀਆ ਜਿਹੜੀ ਕਿ Italy ਤੋਂ ਆਈ ਹੈ, ਅਤੇ ਦੂਜੀ ਅਮੋਨੀਅਮ ਸਲਫੇਟ ਨਾਈਟਰੇਟ ਜਿਹੜੀ ਕਿ Germany ਤੋਂ ਆਈ ਹੋਈ ਹੈ । ਇਸ ਦੀਆਂ ਹਜ਼ਾਰਾਂ ਬੋਰੀਆਂ ਗੁਦਾਮਾਂ ਵਿਚ ਕਈ ਸਾਲਾਂ ਤੋਂ ਪਈਆਂ ਹਨ ਪਰ ਉਨ੍ਹਾਂ ਨੂੰ ਇਸਤੇਮਾਲ ਨਹੀਂ ਕੀਤਾ ਗਿਆ । ਅੱਜ B.D.Os ਦੀ ਭਰਮਾਰ ਹੈ, ਗ੍ਰਾਮ ਸੇਵਕਾਂ ਦੀ ਸੰਖਿਆ ਵਧਦੀ ਜਾਂਦੀ ਹੈ, ਜ਼ਰਾਇਤ ਦਾ ਮਹਿਕਮਾ ਵਧਦਾ ਜਾਂਦਾ ਹੈ ਪਰ ਇਸ ਖਾਦ ਦੀ ਕੋਈ ਵਰਤੋਂ ਨਹੀਂ ਹੋ ਰਹੀ । ਕੋਈ ਵੀ ਪਿੰਡਾਂ ਵਿਚ ਜਾਕੇ ਇਹ ਨਹੀਂ ਦਸਦਾ ਕਿ ਇਹ ਖਾਦ ਵਰਤਣੀ ਫਾਇਦਾਮੰਦ ਹੈ । ਬੋਰੀਆਂ ਦੀਆਂ ਬੋਰੀਆਂ ਭਰੀਆਂ ਪਈਆਂ ਹੋਈਆਂ ਹਨ, ਪਰ ਉਸ ਖਾਦ ਦੀ ਕੋਈ ਵਰਤੋਂ ਨਹੀਂ ਹੋ ਰਹੀ । ਸਪੀਕਰ ਸਾਹਿਬ, ਇਹ ਹਾਲ ਹੈ ਇਨ੍ਹਾਂ ਦੀ ਖਾਦ ਦਾ ।

ਹੁਣ ਮੈਂ ਬੀਜਾਂ ਬਾਰੇ ਵੀ ਦੱਸਣਾ ਚਾਹੁੰਦਾ ਹਾਂ। ਕਲ Food Minister ਸਾਹਿਬ ਨੇ ਕਿਹਾ ਸੀ ਸਾਡਾ ਬੀ ਬਾਹਰ ਦੇ ਸੂਬਿਆਂ ਵਾਲੇ ਬੜਾ ਪਸੰਦ ਕਰਦੇ ਹਨ । ਇਹ ਹੋ ਸਕਦਾ ਹੈ ਕਿ ਉਹ ਇਸ ਨੂੰ ਪਸੰਦ ਕਰਦੇ ਹੋਣਗੇ ਪਰ ਸਾਡੇ ਲੋਕੀ ਤਾਂ ਇਸਨੂੰ ਕਤਈ ਪਸੰਦ ਨਹੀਂ ਕਰਦੇ । ਇਸਦਾ ਕਾਰਨ ਕੀ ਹੈ । ਸਪੀਕਰ ਸਾਹਿਬ ਉਹ ਵੀ ਮੈਂ ਦਸਣਾ ਚਾਹੁੰਦਾ ਹਾਂ । ਤੁਸੀਂ ਪਿਛਲੇ ਸਾਲਾਂ ਦਾ record ਮੰਗਵਾ ਕੇ ਵੇਖ ਲਉ ਤਾਂ ਪਤਾ ਚਲੇਗਾ ਕਿ ਇਹ ਜ਼ਰਾਇਤ ਵਾਲੇ ਮਈ ਦੇ ਮਹੀਨੇ ਵਿਚ ਬੀਜ ਲਈ ਗੰਦਮ ਖਰੀਦਦੇ ਹਨ ਜਿਹੜੀ ਕਿ ਸਾਡੀ ਕਣਕ ਹੁੰਦੀ ਹੈ । ਜਦੋਂ ਕੋਈ ਬੀਜ ਲਈ ਇਸਨੂੰ ਵਰਤਣਾ ਨਹੀਂ ਚਾਹੁੰਦਾ ਤਾਂ ਬਾਦ ਵਿਚ ਮਾਰਚ ਦੇ ਮਹੀਨੇ ਵਿਚ ਨੀਲਾਮ ਕਰ ਦਿੰਦੇ ਹਨ ਅਤੇ ਜ਼ਰਾਇਤ ਦੇ ਇੰਸਪੈਕਟਰ ਉਸ ਦੇ ਵਿਚੋਂ ਕਾਫੀ ਪੈਸਾ ਖਾ ਜਾਂਦੇ ਹਨ । ਇਹ ਹਾਲਤ ਹੈ ਇਨ੍ਹਾਂ ਦੇ ਬੀਆਂ ਦੀ ਜਿਸਦੀ ਸਾਡੇ Food Minister ਨੇ ਬੜੀ ਤਾਰੀਫ ਕੀਤੀ ਹੈ । Seed Farms ਜਿਨ੍ਹਾਂ ਤੇ Centre ਦਾ ਲੱਖਾਂ ਰੁਪਿਆ ਜ਼ਾਇਆ ਹੁੰਦਾ ਹੈ, ਉਨ੍ਹਾਂ ਦਾ ਜ਼ਿਕਰ ਵੀ ਮੈਂ, ਸਪੀਕਰ ਸਾਹਿਬ, ਇਕ ਮਿੰਟ ਵਿਚ ਕਰ ਦੇਣਾ ਚਾਹੁੰਦਾ ਹਾਂ ।

ਸਪੀਕਰ ਸਾਹਿਬ, ਆਜ਼ਾਦੀ ਮਿਲਣ ਤੋਂ ਪਹਿਲਾਂ ਮਹਾਤਮਾ ਜੀ ਨੇ ਹਿਦਾਇਤ ਕੀਤੀ ਸੀ ਕਿ ਜਿਹੜਾ ਸ਼ਖਸ ਚਰਖਾ ਕਤਦਾ ਹੈ ਉਹ ਹੀ ਸਤਿਆਗ੍ਰਹਿ ਕਰਕੇ ਜੇਲ੍ਹ ਜਾਏਗਾ ਲੇਕਿਨ ਮੈਂ ਚਰਖਾ ਨਹੀਂ ਸੀ ਕਤਦਾ ਪਰ ਉਸ ਵੇਲੇ ਜੇਲ੍ਹ ਗਏ ਬਿਨਾ ਦੇਸ ਦਾ ਕਲਿਆਨ ਨਹੀਂ ਸੀ, ਇਸ ਕਰਕੇ ਮੈਂ ਇਹ ਕਹਿਕੇ ਕਿ ਮੈਂ ਵੀ ਚਰਖਾ ਕਤਦਾ ਹਾਂ ਉਸ ਆਜ਼ਾਦੀ ਦੀ ਤਹਿਰੀਕ ਵਿਚ ਮੈਂ ਜੇਲ੍ਹ ਵਿਚ ਗਿਆ । ਉਸ ਵਕਤ ਦੀ ਉਹੀ ਮੰਗ ਸੀ ਪਰ ਅੱਜ ਦੇਸ ਆਜ਼ਾਦ ਹੋ ਗਿਆ ਹੈ ਅੱਜ ਦੇਸ ਭਗਤੀ ਦਾ ਮਿਆਰ ਪਹਿਲੇ ਵਾਂਗ ਨਹੀਂ ਰਿਹਾ । ਅੱਜ ਉਹ ਦੇਸ਼ ਭਗਤ ਹੈ ਜਿਹੜਾ ਅਨਾਜ ਜ਼ਿਆਦਾ ਪੈਦਾ ਕਰਦਾ ਹੈ, ਅੱਜ ਉਹ ਦੇਸ਼ ਭਗਤ ਹੈ ਜਿਹੜਾ ਕਿ ਲੋਕਾਂ ਨੂੰ ਵਧੇਰੇ ਅਨਾਜ ਪੈਦਾ ਕਰਕੇ ਦਿੰਦਾ ਹੈ । ਔਰ ਜਿਹੜਾ ਕੋਈ ਲੁੱਟ ਮਚਾਉਂਦਾ ਹੈ, ਅਨਾਜ ਦੇ ਪੈਦਾ ਕਰਨ ਵਿਚ ਰੁਕਾਉਟਾਂ ਪਾਉਂਦਾ ਹੈ, ਅਤੇ ਹੇਰਾ ਫੇਰੀ ਕਰਦਾ ਹੈ, ਉਹ ਕੁਦਰਤੀ ਤੌਰ ਤੇ ਦੇਸ਼ ਦਾ ਗੱਦਾਰ ਹੈ ।

[ਸਰਦਾਰ ਵਰਿਆਮ ਸਿੰਘ]

Seed Farms ਬਨਾਉਣ ਲਈ Centre ਤੋਂ ਲੱਖਾਂ ਦੀ ਤਾਦਾਦ ਵਿਚ ਰੁਪਿਆ ਮਿਲਿਆ ਹੈ ਜਿਸਦੀ ਰਕਮ ਕੋਈ 18,20 ਲੱਖ ਦੇ ਲੱਗਭਗ ਹੈ। ਇਕ statement ਇਸ connection ਵਿਚ ਸਰਦਾਰ ਆਤਮਾ ਸਿੰਘ ਕੋਲ ਹੈ। ਟਾਈਮ ਦੀ ਕਮੀ ਕਰਕੇ ਮੈਂ ਵਿਸਥਾਰ ਨਾਲ ਨਹੀਂ ਦਸ ਸਕਾਂਗਾ ਪਰ ਮੇਰੇ ਜ਼ਿਲੇ ਵਿਚ 2 Seed Farms ਹਨ ਜਿਨ੍ਹਾਂ ਨੂੰ ਮੈਂ ਵੇਖਿਆ ਹੈ। ਇਕ ਫਾਰਮ ਜਿਹੜਾ ਕਿ last year, ਮੇਰੀ ਤਕਰੀਰ ਜਿਹੜੀ ਕਿ ਇਸ ਹਾਊਸ ਵਿਚ ਹੋਈ ਸੀ ਉਸ ਤੋਂ ਬਾਅਦ, ਖਰੀਦਿਆ ਗਿਆ, ਫ਼ਾਰਮ ਦੀ ਬਾਬਤ ਮੈਂ ਦਸਣਾ ਚਾਹੁੰਦਾ ਹਾਂ ਕਿ ਕਿਸ ਤਰ੍ਹਾਂ ਰੁਪਿਆ ਉਸਨੂੰ ਖਰੀਦ ਕੇ waste ਕੀਤਾ ਗਿਆ ਹੈ। ਇਥੇ ਜਿਹੜੇ ਸਾਡੇ Deputy Minister for Health ਹਨ ਉਨ੍ਹਾਂ ਦਾ ਇਕ ਰਿਸ਼ਤੇਦਾਰ ਹੈ। ਉਸਤੋਂ ਇਸ Farm ਦੀ ਜ਼ਮੀਨ 46,000 ਰੁਪਿਆ ਦੇ ਕੇ ਖਰੀਦੀ ਗਈ ਹੈ ਪਰ ਉਹ ਜ਼ਮੀਨ ਇਤਨੀ ਨਾਕਸ ਹੈ ਕਿ ਉਸ ਦੇ 10,000 ਰੁਪਿਆ ਵੀ ਕੋਈ ਦੇਣ ਨੂੰ ਤਿਆਰ ਨਹੀਂ। ਹਰ ਸਾਲ ਉਥੇ ਹੜ ਆਉਂਦੇ ਹਨ ਜਿਸ ਕਰਕੇ ਉਸ farm ਦਾ ਕੋਈ advantage ਨਹੀਂ ਹੈ। Centre ਦਾ ਰੁਪਿਆ misuse ਕਰ ਦਿੱਤਾ ਗਿਆ ਹੈ। ਔਰ ਇਕ ਅਜਨਾਲਾ Seed Farm ਹੈ ਉਸ ਦੀ ਇਹ ਹਾਲਤ ਹੈ ਕਿ ਉਹ ਨਾਲਾ ਸੱਕੀ ਦੇ ਕੰਢੇ ਤੇ ਵਾਕਿਆ ਹੈ। ਹਰ ਸਾਲ ਸੱਕੀ ਵਿਚ ਹੜ ਆਉਂਦਾ ਹੈ, ਜ਼ਮੀਨ ਵੀ ਇਕ ਜਗਾਹ ਇਕੱਠਾਂ ਇਕ ਟੁਕੜਾ ਨਹੀਂ ਉਥੇ ਮਰਜ਼ੀ ਚਾਹੇ ਜਿੰਨੀ ਖਾਦ ਪਾਉ ਪਰ ਉਸਦਾ ਕੁਝ ਨਹੀਂ ਬਣ ਸਕਦਾ। ਕਿਹਾ ਇਹ ਗਿਆ ਹੈ ਕਿ ਉਥੇ ਗੁਆਰਾ ਹੋਇਆ ਕਰੇਗਾ ਪਰ ਸਪੀਕਰ ਸਾਹਿਬ ਇਹ ਤਾਂ ਸਾਧਾਰਨ ਜੱਟ ਵੀ ਜਾਣਦਾ ਹੈ ਕਿ ਜਿਥੇ ਪਾਣੀ ਜ਼ਿਆਦਾ ਹੋਵੇ ਉਥੇ ਗੁਆਰਾ ਨਹੀਂ ਪੈਦਾ ਹੋ ਸਕਦਾ। ਇਹ ਹਾਲਤ ਹੈ ਸਾਡੇ Seed Farms ਦੀ ਅਤੇ ਸਰਕਾਰ ਦੇ ਜ਼ਰਾਇਤ ਦੇ ਮਹਿਕਮੇ ਦੇ ਲੋਕਾਂ ਦੇ knowledge ਦੀ, ਜਿਸ ਕਰਕੇ ਕਿਸਾਨਾਂ ਦਾ, ਗਰੀਬਾਂ ਦਾ ਲੱਖਾਂ ਰੁਪਿਆ waste ਕੀਤਾ ਜਾਂਦਾ ਹੈ।

ਇਸੇ ਤਰ੍ਹਾਂ ਪਟਿਆਲੇ ਵਿਚ ਵੀ seed farms ਹਨ। ਉਨ੍ਹਾਂ ਵਿਚ ਵੀ ਕਾਫੀ ਰੁਪਿਆ waste ਕੀਤਾ ਗਿਆ ਹੈ। ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਕ ਪੜਤਾਲ ਦੀ ਮੰਗ ਕਰਦਾ ਹਾਂ ਕਿ ਇਸ ਸੰਬੰਧ ਵਿਚ ਇਕ enquiry ਬਿਠਾਈ ਜਾਏ ਜੋ ਇਹ ਪੜਤਾਲ ਕਰੇ ਕਿ ਇਹ ਰੁਪਿਆ ਕਿਉਂ misuse ਹੋਇਆ ਹੈ। ਮੈਂ ਇਹ ਗਲ ਬੜੇ ਹਿਰਖ ਨਾਲ ਕਹਿਣਾ ਚਾਹੁੰਦਾ ਹਾਂ ਕਿ ਅੱਜ ਸਾਡੇ ਸੂਬੇ ਨੂੰ ਅਨਾਜ ਦੀ ਬੜੀ ਲੋੜ ਹੈ ਅਤੇ ਜੇ ਚੰਗੀ ਤਰ੍ਹਾਂ ਧਿਆਨ ਦਿੱਤਾ ਜਾਏ ਅਤੇ misuse ਹੋਣ ਤੋਂ ਰੁਪਿਆ ਬਚਾਇਆ ਜਾਏ ਤਾਂ ਜ਼ਿਆਦਾ ਅਨਾਜ ਪੈਦਾ ਹੋ ਸਕਦਾ ਹੈ।

ਇਕ ਗੱਲ ਜਿਹੜੀ ਕਿ ਜ਼ਰਾਇਤ ਨਾਲ ਸੰਬੰਧ ਰਖਦੀ ਹੈ ਅਤੇ ਬੜੀ ਜ਼ਰੂਰੀ ਹੈ ਉਹ ਇਹ ਹੈ ਕਿ ਪੰਜਾਬ ਦੇ ਵਿਚ ਜ਼ਰਈ ਔਜ਼ਾਰਾਂ ਅਤੇ ਖੂਹਾਂ ਲਈ ਲੋਹੇ ਦਾ quota ਤਕਰੀਬਨ 300 ਆਦਮੀਆਂ ਨੂੰ ਦਿੱਤਾ ਜਾਂਦਾ ਹੈ। ਕੁਲ ਸਾਲਾਨਾ quota ਕੋਈ 24 ਹਜ਼ਾਰ ਟਨ ਦੇ ਲਗਭਗ ਹੁੰਦਾ ਹੈ ਤੇ ਜਿਹੜੇ quota ਲੈਣ ਵਾਲੇ ਹਨ ਉਹ ਨਾ ਤਾਂ ਕੋਈ ਔਜ਼ਾਰ ਬਣਾਉਂਦੇ ਹਨ ਨਾ ਆਪਣੇ ਹਥੀਂ ਕਿਸੇ ਕਿਸਮ ਦਾ ਲੋਹੇ ਦਾ ਕੰਮ ਕਰਦੇ ਹਨ। ਇਹ ਸਾਰਾ quota black ਵਿਚ ਵੇਚਿਆ ਜਾਂਦਾ ਹੈ। Black market ਵਿਚ ਇਕ ਟਨ ਲੋਹੇ ਦੀ ਕੀਮਤ ਤਕਰੀਬਨ 500 ਰੁਪਿਆ ਹੈ। ਇਸ ਤਰ੍ਹਾਂ ਸਾਰੇ ਲੋਹੇ ਦੀ ਬਲੈਕ market ਵਿਚ ਇਕ ਕਰੋੜ ਰੁਪਿਆ ਦੇ ਲਗਭਗ ਕੀਮਤ ਬਣਦੀ ਹੈ। ਇਹ ਹਾਲਤ ਹੈ ਇਸ quota ਦੀ। ਹਰ

ਪਾਸੋ corruption ਮੱਚੀ ਹੋਈ ਹੈ । ਥਾਂ ਥਾਂ ਤੇ ਦਲਾਲ ਖੜੇ ਕਰ ਦਿੱਤੇ ਹਨ । ਇਸ quota ਵਿਚ ਲੁਟ ਮਚੀ ਹੋਈ ਹੈ ।

ਇਨ੍ਹਾਂ 300 ਆਦਮੀਆਂ ਵਿਚ 100 ਆਦਮੀ ਸਿਰਫ ਜ਼ਿਲਾ ਜਲੰਧਰ ਦੇ ਹੀ ਹਨ ਜਿਥੇ ਦੇ Agriculture ਵਜ਼ੀਰ ਸਰਦਾਰ ਗੁਰਬੰਤਾ ਸਿੰਘ ਜੀ ਹਨ । ਔਰ ਇਹ ਸਿਲਸਿਲਾ ਅੱਜ ਵੀ ਚਲ ਰਿਹਾ ਹੈ, ਬੇਸ਼ਕ ਇਸ ਦੀ ਪੜਤਾਲ ਕਰਵਾ ਲਈ ਜਾਏ ।

L. C. Karanti Youth Congress ਦਾ ਇਕ worker ਹੈ, ਥੋੜੇ ਚਿਰ ਦੀ ਗਲ ਹੈ ਕਿ ਉਸ ਨੇ ਦੋ ਜਗ੍ਹਾ ਤੋਂ quota sanction ਕਰਵਾਇਆ ਹੈ ਇਕ ਤਾਂ L. C. Karanti ਕਰਤਾਰ ਪੁਰ District Jullundur ਦੇ ਨਾਂ ਅਤੇ ਦੂਜਾ quota, Karanti & Company, Balachaur, district Hoshiar-pur ਦੇ ਨਾਂ ਤੇ । ਇਸ ਦਾ ਸਪੀਕਰ ਸਾਹਿਬ ਇਸਤੇਮਾਲ ਕੀ ਹੁੰਦਾ ਹੈ ਉਹ ਮੈਂ ਹਾਊਸ ਨੂੰ ਦਸਣਾ ਚਾਹੁੰਦਾ ਹਾਂ, ਉਹ ਹੈ ਇਹ ਕਿ ਇਹ ਸਾਰਾ ਲੋਹਾ black ਵਿਚ ਵੇਚਿਆ ਜਾਂਦਾ ਹੈ । ਔਰ ਜਿਹੜੇ ਅਸਲ ਕਾਰੀਗਰ ਹਨ, ਉਨ੍ਹਾਂ ਨੂੰ ਇਹ ਲੋਹਾ ਵੇਚਿਆ ਜਾਂਦਾ ਹੈ । ਜਿਨ੍ਹਾਂ ਨੂੰ ਕਿ ਸਹੀ ਮਾਨਿਆਂ ਵਿਚ ਇਹ quota ਮਿਲਣਾ ਚਾਹੀਦਾ ਸੀ ।

ਮੈਂ ਇਕ ਮਿਸਾਲ ਦੇਣਾ ਚਾਹੁੰਦਾ ਹਾਂ Balachaur ਦੇ ਚੰਗੇ ਕਾਰੀਗਰਾਂ ਦੀ ਜਿਹੜੇ ਕਿ ਜ਼ਰਈ ਔਜ਼ਾਰ ਬਣਾਉਂਦੇ ਹਨ । ਬਲਾਚੌਰ, ਜ਼ਿਲਾ ਹੋਸ਼ਿਆਰਪੁਰ ਵਿਚ ਇਕ ਮੇਲਾ ਹੋਇਆ ਜਿਸ ਵਿਚ Balachaur ਦੇ ਲੋਹਾਰ ਆਪਣੇ ਹਥੀਂ ਬਣਾਏ ਹੋਏ implements ਲੈ ਗਏ । ਜਦ ਉਸ ਨੁਮਾਇਸ਼ ਵਿਚ ਉਹ ਔਜ਼ਾਰ ਰਖੇ ਗਏ ਤਾਂ ਉਨ੍ਹਾਂ ਦੀ ਬੜੀ ਪ੍ਰਸ਼ੰਸਾ ਹੋਈ ਔਰ Agriculture Minister ਜਦ ਉਥੇ ਆਏ ਤਾਂ ਉਹ ਔਜ਼ਾਰ ਵੇਖ ਕੇ ਕਹਿਣ ਲਗੇ ਕਿ ਇਹ ਬੜੇ ਚੰਗੇ ਬਣੇ ਹੋਏ ਹਨ 'ਤੁਸੀਂ ਲੋਹੇ ਦਾ quota ਕਿਥੋਂ ਲੈਂਦੇ ਹੋ' ? ਤਾਂ ਉਨ੍ਹਾਂ ਲੁਹਾਰਾਂ ਨੇ ਜਵਾਬ ਦਿੱਤਾ ਕਿ ਮਹਾਰਾਜ ਅਸੀਂ ਤਾਂ black ਵਿਚੋਂ ਲੋਹਾ ਖਰੀਦਦੇ ਹਾਂ । ਤਾਂ ਇਹ ਹਾਲਤ ਹੈ ਜ਼ਰਾਇਤ ਦੇ ਔਜ਼ਾਰਾਂ ਲਈ ਲੋਹੇ ਦੇ quota ਦੀ ਕਿ ਜਿਹੜੇ ਹਥੀਂ ਕੰਮ ਕਰਦੇ ਹਨ ਉਨ੍ਹਾਂ ਨੂੰ ਤਾਂ black ਵਿਚੋਂ ਲੋਹਾ ਮਿਲਦਾ ਹੈ ਅਤੇ ਜਿਹੜੇ ਲੁਹਾਰ ਨਹੀਂ ਅਤੇ ਆਪਣੇ ਹਥੀਂ ਕੰਮ ਨਹੀਂ ਕਰਦੇ ਉਨ੍ਹਾਂ ਨੂੰ ਦੋ ਦੋ ਥਾਵਾਂ ਤੋਂ quota sanction ਕੀਤਾ ਜਾਂਦਾ ਹੈ । (ਘੰਟੀ)

ਹੁਣ ਮੈਂ ਅਖੀਰ ਵਿਚ ਇਕ ਹੀ ਗੱਲ ਕਰਨਾ ਚਾਹੁੰਦਾ ਹਾਂ ਅਤੇ ਉਹ ਇਹ ਹੈ ਕਿ Land Reclamation ਦੇ ਕੰਮ ਵਿਚ ਲੁਟ ਮਚੀ ਹੋਈ ਹੈ । Reclamation ਕਰਨੀ ਹੀ ਇਸ ਲਈ ਹੁੰਦੀ ਹੈ ਕਿ waste ਲੈਂਡ ਨੂੰ ਕਾਬਲੇ ਕਾਸ਼ਤ ਬਣਾਇਆ ਜਾਏ ਪਰ ਇਥੇ ਵੀ corruption ਜਾਰੀ ਹੈ ।

ਸਰਕਾਰ ਨੇ ਇਕ ਕੰਪਨੀ ਜਿਸਦਾ ਨਾਂ Alcock Mohatta Company ਹੈ ਉਸ ਨੂੰ contract ਦਿੱਤਾ ਹੋਇਆ ਹੈ ਅਤੇ ਇਸ company ਨਾਲ Deputy Director, Agriculture (Extension) ਮਿਲੇ ਹੋਏ ਹਨ । ਜੇ ਦੇਖਣਾ ਹੈ ਤਾਂ ਨਾਭਾ ਜਾ ਕੇ ਵੇਖਿਆ ਜਾ ਸਕਦਾ ਹੈ । ਕਿਹਾ ਜਾਂਦਾ ਹੈ ਕਿ ਇਸ ਅਫਸਰ ਦੇ ਜ਼ਾਤੀ ਫਾਰਮ ਤੇ Alcock Company ਦਾ ਇਕ tractor ਚਲ ਰਿਹਾ ਹੈ । ਇਨ੍ਹਾਂ ਦੀ ਇਸ ਕੰਪਨੀ ਨਾਲ ਮਿਲੀ ਭਗਤ ਹੈ । (*Bell*)

[ਸਰਦਾਰ ਵਰਿਆਮ ਸਿੰਘ]

ਮੈਂ ਸਪੀਕਰ ਸਾਹਿਬ ਹੁਣ ਸਮਾਪਤ ਹੀ ਕਰਦਾ ਹਾਂ । ਇਥੇ ਕਿਹਾ ਗਿਆ ਹੈ ਕਿ socialism ਲਿਆਉਣਾ ਹੈ । ਮੇਰੀ ਬੇਨਤੀ ਹੈ ਕਿ ਜੇ socialism ਲਿਆਉਣਾ ਹੈ ਤਾਂ ਸੂਬੇ ਦੇ ਵਿਚ ਹੋ ਰਹੀ corruption, smuggling, ਗਰੀਬਾਂ ਤੇ ਟੈਕਸ, ਬੇਰੋਜ਼ਗਾਰੀ ਅਤੇ ਹੋਰ ਕਈ ਕਿਸਮ ਦੀਆਂ ਖਰਾਬੀਆਂ ਜਿਹੜੀਆਂ ਹਨ ਉਨ੍ਹਾਂ ਨੂੰ ਦੂਰ ਕਰੋ ਕਿਉਂਕਿ ਇਹ ਚੀਜ਼ਾਂ ਦੇਸ਼ ਨੂੰ ਤਬਾਹੀ ਦੇ ਗੜ੍ਹੇ ਵਿਚ ਲੈ ਜਾਂਦੀਆਂ ਹਨ । ਇਨ੍ਹਾਂ ਨਾਲ socialism ਨਹੀਂ ਆ ਸਕਦਾ, ਦੇਸ਼ ਤਰੱਕੀ ਨਹੀਂ ਕਰ ਸਕਦਾ । ਇਸ ਲਈ ਜੇ socialism ਕਾਇਮ ਕਰਨਾ ਹੈ ਤਾਂ Administration ਨੂੰ ਪਾਕ ਕਰੋ, ਚੰਗੀ Administration ਦਾ ਦੂਜਾ ਨਾਮ ਤਿਆਗ ਹੈ । ਇਕ ਤਿਆਗੀ ਹੀ ਚੰਗਾ Administrator ਹੋ ਸਕਦਾ ਹੈ । ਪਰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਪੰਜਾਬ ਦਾ ਪਰਬੰਧ ਚਲਾਉਣ ਵਾਲਾ ਇਸ ਸਿਲਸਿਲੇ ਵਿਚ unlucky ਹੈ ।

**Deputy Minister for Health** (ਸ੍ਰੀਮਤੀ ਡਾਕਟਰ ਪ੍ਰਕਾਸ਼ ਕੌਰ) : On a point of personal explanation, Sir. ਸਪੀਕਰ ਸਾਹਿਬ ਮੈਂਬਰ ਸਾਹਿਬ ਨੇ ਆਪਣੀ ਤਕਰੀਰ ਦੇ ਵਿਚ ਮੇਰੇ ਤੇ ਇਹ ਇਲਜ਼ਾਮ ਲਾਇਆ ਹੈ ਕਿ ਮੈਂ ਨਾਕਸ ਜ਼ਮੀਨ ਤੇ ਸੈਂਟਰਲ ਗੌਰਮੈਂਟ ਦਾ ਲੱਖਾਂ ਰੁਪਿਆ ਜ਼ਾਇਆ ਕੀਤਾ ਹੈ । ਮੈਂ ਮੰਗ ਕਰਦੀ ਹਾਂ ਕਿ ਇਸ ਚੀਜ਼ ਦੀ ਇਨਕੁਆਇਰੀ ਕਰਵਾਈ ਜਾਵੇ ਅਤੇ ਜੇਕਰ ਉਸ ਵਿਚ ਮੇਰਾ ਕੋਈ ਕਸੂਰ ਸਾਬਤ ਹੋਵੇ ਤਾਂ ਮੈਨੂੰ ਜੋ ਮੁਨਾਸਬ ਹੈ ਸਜ਼ਾ ਦਿੱਤੀ ਜਾਵੇ, ਨਹੀਂ ਤਾਂ ਜਿਸ ਮੈਂਬਰ ਨੇ ਇਹ ਇਲਜ਼ਾਮ ਲਾਇਆ ਹੈ ਉਸ ਨੂੰ ਸਜ਼ਾ ਦਿੱਤੀ ਜਾਵੇ ।

**ਸਰਦਾਰ ਵਰਿਆਮ ਸਿੰਘ** : ਮੈਂ ਕਹਿੰਦਾ ਹਾਂ ਕਿ ਜਿਹੜੀ ਜ਼ਮੀਨ 46 ਹਜ਼ਾਰ ਰੁਪਏ ਦੀ ਖਰੀਦੀ ਹੈ ਉਸ ਦਾ ਕੋਈ 10 ਹਜ਼ਾਰ ਰੁਪਿਆ ਦੇਣ ਦੇ ਵਾਸਤੇ ਤਿਆਰ ਨਹੀਂ ਹੈ । ਬੇਸ਼ਕ ਇਸ ਚੀਜ਼ ਦੀ ਪੜਤਾਲ ਕਰਵਾਈ ਜਾਵੇ ਤਾਂਕਿ ਜਿਹੜੀ ਹੇਰਾਫੇਰੀ ਹੋਈ ਹੈ ਉਸ ਦਾ ਪਤਾ ਲਗ ਸਕੇ ।

**राजकुमारी सुमित्रा देवी** (रेवाड़ी) : अध्यक्ष महोदय, हमारे Governor साहिब ने हमारे प्रान्त की उन्नति पर प्रकाश डालते हुए अपने ढंग से अपनी योजनाओं द्वारा समाजवादी समाज की स्थापना करने का जो प्रयास किया है वह बहुत सुन्दर है । मुझे विश्वास है कि हम इन योजनाओं द्वारा अपने प्रान्त और अपने देश की बहुत उन्नति कर सकते हैं । इन योजनाओं के साथ हम लोगों का व्यक्तिगत रूप से भी सम्बन्ध है और वह सम्बन्ध यह है कि हमारा व्यक्तिगत चरित्र इतना ऊंचा और दृढ़ होना चाहिए जिस से हम इमानदारी और शान्ति के साथ किसी भी कार्य को आगे बढ़ा सकें । इस में संदेह नहीं कि हमारी Government ने प्रान्त में उन्नति करने के लिये अपनी काफी शक्ति लगाई है और बड़ी नेकनीयती से इस ओर आगे कदम बढ़ाया है । लेकिन इतना सब कुछ करने के बावजूद भी हमारी जो administrative machinery है उस को जाग्रत करने की ज़रूरत है । अभी सरदार साहिब ने जो speech की उस में कहा कि हमारी जितनी भी schemes हैं वह व्यर्थ चली जाती हैं और उन से दिहात के लोगों को कोई लाभ नहीं पहुंचता । मैं उन से प्रार्थना करना चाहती हूं कि अगर ऐसी

बात है तो उन्हें हमारे officers से सहयोग प्राप्त कर के उन schemes को चलाने में मदद करनी चाहिए और जो दिहाती भाई हैं उन के अन्दर जाग्रति पैदा कर के उन्हें उन schemes से लाभ उठाने के योग्य बनाना चाहिए।

अध्यक्ष महोदय, अब मैं consolidation के बारे में कुछ कहना चाहती हूं। इस के बारे में पिछले साल भी Address में ज़िक्र था और अब भी कहा गया है कि हम चकबन्दी सन् 1963 तक पूरी कर रहे हैं। यह काम 1962 में खत्म होना चाहिए था लेकिन अब उस के लिये एक साल और बढ़ा दिया है। लेकिन मेरा ख्याल है कि यह काम 1963 तक भी पूरा नहीं हो सकेगा। फिर यह कह दिया जाएगा कि staff की कमी है इसलिए चकबन्दी का काम पूरा नहीं हो सका। अध्यक्ष महोदय, जिस काम का आधा हिस्सा आठ साल में हो पाया है उसे मुकम्मल करने के लिये इस हिसाब से 12 साल और लगेंगे। इसलिये मैं समझती हूं कि अगर इस काम को 12 साल और लगेंगे तो उस से हमारे जो और उन्नति के कार्य हैं वह रुक जाएंगे। इस वक्त हमारे अपने गांव में school के लिये या खेल के मैदानों के लिए या दूसरे centres के लिये जगह प्राप्त नहीं की जा सकती जितनी देर तक कि वहां पर चकबन्दी न हो जाए। इसी प्रकार दूसरे २ गांवों में भी यही अड़चनें हैं। क्योंकि जब तक चकबन्दी नहीं हो जाती तब तक शामलात देह में से न चौड़े रास्ते करने को जगह प्राप्त हो सकती है और न ही स्कूल के लिये खेलने के मैदानों के लिये या इसी प्रकार की दूसरी संस्थाओं के लिये भी जमीन नहीं मिल पाती है। इसलिये मैं निवेदन करूंगी कि वहां पर चकबन्दी जल्दी से जल्दी हो जानी चाहिए और सारा चकबन्दी का काम करने की तरफ विशेष ध्यान दिया जाना चाहिए। इस कार्य को शीघ्र पूरा करने के लिये जो भाई पटवारी हैं जिन को अभी तक service में नहीं लिया गया है उन को वापिस बुला कर staff को बढ़ा कर इस काम को जल्दी से जल्दी पूरा किया जाए।

खेती-बाड़ी के लिये जो कुछ लिखा है उस में पंजाब से उपज की दिशा में बड़ी आशा लगाई है। आशा लगाना बड़ी अच्छी बात है। लेकिन जहां वह किसानों से यह आशा रखते हैं वहां किसानों की आशाओं का भी पूरा ध्यान करना चाहिए। किसान यह चाहते हैं कि Government हमें नहरों, tube-wells तथा बिजली द्वारा सहूलतें दे, लेकिन मैं देखती हूं कि अभी तक गांवों में न तो tube-wells लगे हैं, नहर तो जानी ही क्या है अभी तक बिजली भी नहीं गई। वहां पर खम्बे और तार वगैरह सब लगे हुए हैं लेकिन उन को बिजली का connection नहीं मिलता। जब जब इस के बारे में पूछा जाता है तो बताया जाता है कि staff की कमी है। इस प्रकार वहां के लोग इन facilities से वंचित रहते हैं। यह बातें उन के लिये तो अहितकर हैं ही देश के लिये भी बहुत हानिकारक हैं। क्योंकि जब तक tube-wells ही नहीं लगेंगे तो अनाज की पैदावार कैसे बढ़ सकती है। जब तक अनाज अधिक नहीं उपजाया जा सकेगा तब तक देश का रुपया विदेश में जाता रहेगा और जो कृषि प्रधान देश हैं वह भी दूसरे देशों का ही मोहताज रहेगा। अतः Government

[राज कुमारी सुमित्रा देवी]

को यह बात ध्यान में रखते हुए कि जहां नहर नहीं पहुंचाई जा सकती या देर में पहुंचाई जा सकेगी वहां बिजली पहले देनी चाहिए ताकि वहां के निवासी अपने कूओं में मोटर फिट करा के खेती के कार्य को बढ़ा सकें। इस से एक और भी लाभ होगा कि जहां अति वर्षा से पंजाब में अन्न में कमी होगी वहां कम वर्षा वाले स्थानों से उपरोक्त तरीके से अधिक अन्न पैदा किया जा सकेगा। इस लिए इस तरफ खास ध्यान देने की आवश्कता है।

आगे मैं आप के द्वारा अपनी Government से यह निवेदन करना चाहती हूं कि जहां इस Address में सभी दृष्टिकोण से और सभी विषयों पर प्रकाश डाला गया है वहां स्त्रियों के बारे में कोई बात नहीं कही गई। हमारे जितने भी Girls Schools हैं उन के साथ कोई play-grounds नहीं है। उन के न होने से हमारी बहनें पूर्ण रूप से उन्नति नहीं कर सकती हैं। इसलिए मैं आप के द्वारा निवेदन करूंगी कि इस ओर विशेष ध्यान देना चाहिए। इसके अतिरिक्त Lady Sports Officer भी नियुक्त करनी चाहिए ताकि महिलाओं में इस ओर प्रगति हो सके। पिछले साल भी मैं ने इस के लिए कहा था लेकिन उस का कोई प्रबंध नहीं किया गया। इसलिए मैं प्रार्थना करूंगी कि अब जहां जहां लड़कियों के schools हैं वहां वहां play ground का विशेष रूप से प्रबंध होना चाहिए। हमारी रेवाड़ी तहसील में एक ही High School है और मेरे खयाल में शायद दो तीन ही Middle Schools भी होंगे। वहां पर play-grounds का ज़रूर इन्तज़ाम किया जाए। Grounds के इलावा वहां पर लड़कियों के लिये जो बैठने की जगह है उस की भी बहुत तंगी है। हमारे शिक्षा मंत्री को इस ओर विशेष ध्यान देना चाहिए। शिक्षा ही सब से ज़रूरी चीज़ है। उसी के द्वारा ही हम अपनी गरीबी को भी दूर कर सकते हैं। कोई काम ऐसा नहीं जो बगैर शिक्षा प्राप्त किये उन्नत किया जा सके।

अध्यक्ष महोदय, दस्तकारी का जहां तक ताल्लुक है मुझे रिवाड़ी के हालात मालूम हैं। वहां पर स्त्रियों के लिये दस्तकारी का कोई भी centre नहीं खोला गया। अभी पिछले दिनों में स्त्रियों की तरफ से एक महिला को Japan भेजा गया और उस का खर्चा हमारी Government ने नहीं दिया। इस के बावजूद भी परसों यहां पर एक भाई ने कहा कि कैरों साहिब की भतीजी को Government ने खर्चा देकर जापान को भेजा है। जब मैं ऐसी बातें सुनती हूं तो मुझे दुःख होता है क्योंकि बहनों के लिये तो पहले ही कुछ नहीं हो रहा। मैं पूछना चाहती हूं कि क्या पुरुष Government के खर्चे पर विदेशों में नहीं गए हैं ? वह हमेशा जाते रहते हैं। लेकिन अफसोस है कि एक बहन जो अपने expenses पर गई है उस पर भी इस तरीके से नुक्ताचीनी की जाती है। मैं तो चाहती हूं कि बहनों को Government के खर्चे पर बाहिर भेजना चाहिए और स्त्रियों में दस्तकारी फैलाने के लिये पूरा प्रयत्न करना चाहिए। जैसे Japan में बच्चे और स्त्रियां खिलौने बना कर मुल्क को खुशहाल बनाते हैं ऐसे ही हम भी लाभ उठा सकें।

इसके अलावा मैं रेवाड़ी के साहवी नदी के पुल का ज़िक्र करना चाहती हूं । यह पुल बनना बहुत ही आवश्यक है । इस के बिना बनाए वहां के लोगों का वर्षा के दिनों में देहली आना बन्द हो जाता है । इस के अतिरिक्त कोई दूसरा रास्ता नहीं है जिस से लोग काम चला सकें सिवाय रेल के । सो रेल भी प्रायः कुछ दिनों के लिए बन्द हो जाती है क्योंकि साहवी नदी का पानी रेल के पुलों पर भी आ जाता है अतः वहां के लोग बहुत ही परेशान व दुखी हैं और बार बार गवर्नमेंट से मांग करते थे कि साहबी नदी पर पुल अवश्य बनवाया जाए । लेकिन हमेशा ही यह कह कर स्थगित कर दिया जाता था कि इस पर बीस लाख लागत आएगी और गवर्नमेंट इतना खर्च करना नहीं चाहती थी । जनता की बार बार की मांग और उस की विवशता को देख कर गवर्नमेंट को 20 लाख रुपये इस योजना के लिए मंजूर करने पड़े । अब जबकि यह योजना इंजीनियरों ने मुकम्मल की तो पता चला कि इस पर 7 लाख ही लागत आएगी । इस प्रकार 13 लाख रुपया बच जाता है । अध्यक्ष महोदय, मैं आप के द्वारा गवर्नमेंट से निवेदन करना चाहती हूं कि वे 13 लाख भी दूसरे दो छोटे पुलों पर तथा सड़क पर जो कुंड से खोल को जाती हैं उस पर खर्च होने चाहिएं । इस सड़क पर 70 हज़ार रुपया गवर्नमेंट का खर्च भी हो चुका है और यह सड़क वैसे भी बहुत आवश्यक है क्योंकि आमदोरफत बहुत अधिक है और रास्ता बेहद खराब है । अतएव इस सड़क को बना कर जनता को सुविधा पहुंचाई जाए और जो रुपया लग चुका है वह भी सार्थक हो सके ।

अन्त में मैं यह प्रार्थना करना चाहती हूं कि हमारे जो किसान भाई हैं उनको खेती बाड़ी के कामों में ऐसी सुविधाएं दी जानी चाहिएं, चाहे वे इनाम के रूप में हों या aid के रूप में हों या और किसी रूप में हों, जिन से कि उनको उत्साह मिले और वे अधिक अन्न उपजाने की तरफ ध्यान दें । जब तक उनको उत्साह नहीं मिलेगा तब तक यह कभी नहीं हो सकता कि वे अच्छी अच्छी योजनाएं बना कर और अधिक परिश्रम करके खेती में उन्नति करें जिस से कि सारे देश को लाभ हो सके । जितनी भी योजनाएं बनती हैं उनके बारे में उनको पूरा पूरा ज्ञान होना चाहिए ताकि उन को implement करने के लिये वे अपना मन बनाएं । जब तक उनका मन नहीं बनता है उनको इस बात का भली प्रकार ज्ञान नहीं होता कि यह योजनाएं बन रही हैं हमारे फायदे की भी हैं, जब तक वे पूरी तरह समझ कर मन नहीं बना लेते तब तक वे उनका विरोध ही करते रहेंगे। क्योंकि उनका महत्व उन लोगों को मालूम नहीं होगा । इस लिए सारी बातों को सोच कर जो योग्य व्यक्ति हों और कृषि के अनुभवी हों उनको चाहिए कि वह योजनाएं बना कर लोगों का मन भी बनाएं और गवर्नमेंट को भी उन पर विशेष ध्यान दे कर किसानों को पूरी मदद देनी चाहिये । इस के अतिरिक्त उनके अनाज के जो भाव घटा दिए जाते हैं उन पर गौर फरमाने की आवश्यकता है । प्रायः यह होता है कि जब उनका अनाज निकलता है तो यह निर्धारित कर देते हैं कि इस का इतना भाव होगा । जब वे इतनी मेहनत करके अनाज निकालते हैं तो वे बड़ा दुख अनुभव करते हैं कि जो उन्होंने कमाई की है उसका भाव भी वे खुद नहीं बना सकते । दूसरे ही बनाते हैं और जो बनाते भी हैं वह इतना

